


ੴ ਵਾਹਿਗੁਰੂ ਜੀ ਕੀ ਫ਼ਤਹਿ ॥

117



# ਸ਼ਬਦ ਲਗੋ ਗੁਰ ਮੀਠਾ

# ਆਪ ਬੀਤੀਆਂ ਜਗ ਬੀਤੀਆਂ




## ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

# ਸਬਦੁ ਲਗੋ ਗੁਰ ਮੀਠਾ

## ਤਤਕਰਾ



ਸੱਭ ਹੱਕ ਪ੍ਰਕਾਸ਼ਕ ਦੇ ਰਾਖਵੇਂ ਹਨ

# ਸਬਦੁ ਲਗੋ ਗੁਰ ਮੀਠਾ

"ਬਾਬੂ ਸਿਆਂ ਅਟਕ ਕਿਉਂ ਗਿਆਂ ? ਅਗਾਂਹ ਕਿਉਂ ਨਹੀਂ ਤੁਰਦਾ ?" ਪਿਛਾਂਹ ਮੁੜਕੇ ਦੇਖਦੇ ਹੋਏ ਫਤੇ ਸ਼ਾਹ ਨੇ ਆਖਿਆ।

ਬਾਬੂ ਸਿੰਘ ਬਿਨਾਂ ਕੋਈ ਉੱਤਰ ਦਿੱਤੇ ਉੱਥੇ ਹੀ ਖਲੋਤਾ ਰਿਹਾ। ਥੋੜ੍ਹੀ ਦੂਰ ਅਗਾਂਹ ਜਾ ਕੇ ਫਤੇ ਸ਼ਾਹ ਨੇ ਫੇਰ ਆਵਾਜ਼ ਮਾਰੀ, "ਓਏ ਤੂੰ ਤੇ ਹੈਥੇ ਈ ਖੜ੍ਹ ਗਿਆਂ। ਆਜਾ, ਤੈਂ ਹੈਥੋਂ ਕੀ ਲੈਣਾ ਆ ?"

"ਤੁਸੀਂ ਚੱਲੋ ਮੈਂ ਆਉਂਦਾ ਹਾਂ।" ਬਾਬੂ ਸਿੰਘ ਨੇ ਉੱਤਰ ਦਿੱਤਾ।

ਫਤੇ ਸ਼ਾਹ ਕੁਝ ਹੋਰ ਅਗਾਂਹ ਜਾ ਕੇ ਰੁਕ ਗਿਆ ਅਤੇ ਆਪਣੇ ਸਾਥੀ ਦੀ ਉਡੀਕ ਕਰਨ ਲੱਗ ਪਿਆ। ਜਦ ਬਾਬੂ ਸਿੰਘ ਉਥੋਂ ਨਾ ਹਿੱਲਿਆ ਤਾਂ ਫਤੇ ਸ਼ਾਹ ਨੇ ਉੱਚੀ ਉੱਚੀ ਵਾਜਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ—"ਬਾਬੂ ਸਿਆਂ ! ਓ ਬਾਬੂ ਸਿਆਂ !! ਹਿੱਲ ਆ ! ਹਿੱਲ ਆ !! ਸਾਨੂੰ ਦੇਰ ਹੋ ਰਹੀ ਆ।" ਪਰ ਬਾਬੂ ਸਿੰਘ ਨੇ ਇੱਕ ਨਾ ਸੁਣੀ। ਉਹ ਮੁਗਧ ਹੋਇਆ ਉੱਥੇ ਹੀ ਖੜ੍ਹਾ ਰਿਹਾ।

ਕੁਝ ਦੇਰ ਹੋਰ ਉਡੀਕਣ ਬਾਦ ਫਤੇ ਸ਼ਾਹ ਨੇ ਆਪਣੇ ਦੂਜੇ ਸਾਥੀ ਰੁਲੀਏ ਨੂੰ ਬਾਬੂ ਸਿੰਘ ਨੂੰ ਬੁਲਾਉਣ ਵਾਸਤੇ ਭੇਜਿਆ। ਬਾਬੂ ਸਿੰਘ ਨੇ ਵਾਪਸ ਕਹਿ ਭੇਜਿਆ ਕਿ ਤੁਸੀਂ ਚਲੋ ਮੈਂ ਆਉਂਦਾ ਹਾਂ। ਬਾਬੂ ਸਿੰਘ ਦਾ ਮੁੜ ਇਹ ਉੱਤਰ ਸੁਣ ਕੇ ਫਤੇ ਸ਼ਾਹ ਹੋਰੀਂ ਇਹ ਕਹਿਕੇ ਅਗਾਂਹ ਤੁਰ ਪਏ ਕਿ ਚਲੋ ਆਪੇ ਹੀ ਆ ਜਾਊਗਾ।

ਫਤੇ ਸ਼ਾਹ ਹੋਰੀਂ ਤਾਂ ਪੈਂਡਾ ਮਾਰਦੇ ਕਿਤੇ ਦੀ ਕਿਤੇ ਜਾ ਪੁੱਜੇ ਪਰ ਬਾਬੂ ਸਿੰਘ ਉੱਥੇ ਹੀ ਅਡੋਲ ਖੜ੍ਹਾ ਰਿਹਾ।

ਬਾਬੂ ਸਿੰਘ ਦੀ ਉਮਰ ਪੰਜਾਹ ਕੁ ਸਾਲ ਦੇ ਲੱਗ-ਭੱਗ ਪੁੱਜੀ ਹੋਈ ਸੀ। ਦੁਨੀਆਂ ਦਾ ਕੋਈ ਵੀ ਐਬ ਬਾਕੀ ਨਹੀਂ ਸੀ ਰਿਹਾ ਜਿਸਦਾ ਸੁਆਦ ਬਾਬੂ ਸਿੰਘ ਨੇ ਨਾ ਚੱਖਿਆ ਹੋਵੇ। ਚੋਰੀ, ਯਾਰੀ, ਠੱਗੀ, ਬੇਈਮਾਨੀ, ਝੂਠ, ਤੁਫੰਗ ਉਸਦੇ ਸੁਭਾ ਦੇ ਅਨਿੱਖੜਵੇਂ ਅੰਗ ਬਣ ਚੁੱਕੇ ਸਨ। ਉਹ ਅਤਿ ਦਰਜੇ ਦਾ ਨਸ਼ਈ ਅਤੇ ਵਿਸ਼ਈ ਸੀ। ਅਫ਼ੀਮ ਉਹ ਖਾਂਦਾ, ਸਿਗਰਟ, ਤੰਬਾਕੂ, ਡੋਡੇ ਤੇ ਸ਼ਰਾਬ ਉਹ ਪੀਂਦਾ। ਚਿਲਮ ਧੁਖਾਉਣ ਲੱਗਦਾ ਤਾਂ ਮੱਲੋ ਮੱਲੀ ਗਾਂਜੇ ਦੀ ਗੋਲੀ ਤੰਬਾਕੂ ਵਿੱਚ ਤੁੰਨ ਲੈਂਦਾ। ਗਰਮੀਆਂ ਨੂੰ ਸ਼ਰਦਾਈ ਰਗੜਦਾ ਰਗੜਦਾ ਭੰਗ ਨੂੰ ਵੀ ਨਾਲ ਹੀ ਘੋਟ ਲੈਂਦਾ। ਉਹ ਹਰ ਵੇਲੇ ਨਸ਼ੇ ਵਿੱਚ ਚੂਰ ਰਹਿੰਦਾ। ਜਦੋਂ ਕਦੇ ਉਹ ਚੋਰੀ ਕਰਦਾ ਜਾਂ ਤੀਵੀਆਂ ਉਧਾਲਦਾ ਲੋਕਾਂ ਦੀ ਧਾੜ ਜਾਂ ਪੁਲਿਸ ਦੇ ਕਾਬੂ ਆ ਜਾਂਦਾ ਅਤੇ ਉਸਦੇ ਸਿਰ ਜੁੱਤੀ ਤੇ ਜੁੱਤੀ ਪੈਂਦੀ ਤਾਂ ਬਾਬੂ ਸਿੰਘ ਦੀ ਹੋਸ਼ ਟਿਕਾਣੇ ਆਉਂਦੀ।

ਬਾਬੂ ਸਿੰਘ ਛੜਾ ਮਲੰਗ ਸੀ। ਨਾ ਰੰਨ ਨਾ ਕੰਨ। ਆਪਣੇ ਹਿੱਸੇ ਦੀ ਜ਼ਮੀਨ ਉਸਨੇ ਵੇਚ ਵੱਟ ਤੇ ਖਾ ਪੀ ਛੱਡੀ ਸੀ। ਇਕੱਲੀ ਜਾਨ ਦਾ ਕੀ ਸੀ ਜਿੱਥੇ ਦੇਖਿਆ ਰਾਤ ਕੱਟ ਲਈ। ਚੋਰੀ ਚਕਾਰੀ ਅਤੇ ਹੇਰਾ ਫੇਰੀ ਕਰਕੇ ਢਿੱਡ ਭਰ ਛੱਡਿਆ। ਤੁਰੇ ਜਾਂਦੇ ਦਾ ਖੀਸਾ ਕੱਟ ਲਿਆ ਤਾਂ ਚਾਰ ਦਿਨ ਚੰਗੇ ਨਿੱਕਲ ਗਏ। ਜਦੋਂ ਕਦੇ ਖੁਲ੍ਹੇ ਗੱਫੇ ਨੂੰ ਹੱਥ ਪੈ ਜਾਂਦਾ ਤਾਂ ਸਾਰਾ ਸਾਰਾ ਦਿਨ ਸ਼ਰਾਬ ਕਬਾਬ ਹੀ ਉੜਦੇ ਰਹਿੰਦੇ।

ਬਾਬੂ ਸਿੰਘ ਤੀਵੀਆਂ ਉਧਾਲਣ ਦੇ ਕੰਮ ਵਿੱਚ ਬਹੁਤ ਮਾਹਰ ਸੀ। ਐਧਰੋਂ ਕੱਢੀ ਤੇ ਓਧਰ ਵੇਚ ਛੱਡੀ। ਪਹਾੜੀ ਇਲਾਕੇ ਵੱਲੋਂ ਕੱਢਕੇ ਲਿਆਂਦੀਆਂ ਜ਼ਨਾਨੀਆਂ ਉਹ ਮੈਦਾਨਾਂ ਵਿੱਚ ਵੇਚ ਛੱਡਦਾ ਅਤੇ ਯੂ. ਪੀ., ਮੱਧ ਪ੍ਰਦੇਸ਼ ਅਤੇ ਰਾਜਸਥਾਨ ਤੋਂ ਉਧਾਲੀਆਂ ਤੀਵੀਆਂ ਪੰਜਾਬ ਲਿਆ ਵਾੜਦਾ। ਉਸ ਰਾਤ ਵੀ ਉਹ ਆਪਣੇ ਇਸੇ ਹੀ ਕਿੱਤੇ ਦੀ ਧੁੰਨ ਵਿੱਚ ਅਗਾਂਹ ਜਾ ਰਿਹਾ ਸੀ। ਪਿਛਲੇ ਪਿੰਡ ਉਸਨੇ ਇੱਕ ਤੁਰੀ ਜਾਂਦੀ ਜ਼ਨਾਨੀ ਨੂੰ ਛੇੜ ਦਿੱਤਾ। ਉਹ ਤ੍ਰੀਮਤ ਵੀ ਅੱਗੋਂ ਡਾਢੀ ਨਿੱਕਲੀ, ਉਸਨੇ ਜੁੱਤੀ ਲਾਹ ਕੇ ਬਾਬੂ ਸਿੰਘ ਦੇ ਛਿਤਰਾੜ ਫੇਰਨਾ ਸ਼ੁਰੂ ਕਰ ਦਿੱਤਾ। ਰੌਲਾ ਸੁਣਕੇ ਸਾਰਾ ਪਿੰਡ ਇਕੱਠਾ ਹੋ ਗਿਆ। ਉਨ੍ਹਾਂ ਨੇ ਬਾਬੂ ਸਿੰਘ ਦੀ ਉਹ ਦੁਰਗਤ ਬਣਾਈ ਕਿ ਰਹੇ ਰੱਬ ਦਾ ਨਾਂ। ਬਾਬੂ ਸਿੰਘ ਦਾ ਸਾਰਾ ਨਸ਼ਾ ਉੱਤਰ ਗਿਆ। ਜਦ ਬਾਬੂ ਸਿੰਘ ਦੇ ਛਿੱਤਰ ਪੈਣ ਲੱਗੇ ਤਾਂ ਉਸਦੇ ਸਾਥੀ ਜਾਨ ਬਚਾ ਕੇ ਭੱਜ ਗਏ ਅਤੇ ਦਰ ਜਾ ਕੇ ਦਰੱਖ਼ਤਾਂ ਓਹਲੇ ਲੁੱਕ ਗਏ। ਬੇਸ਼ਰਮਾਂ ਦੇ ਤਾਣ ਬਾਬੂ ਸਿੰਘ ਆਪਣੀ ਸੁਥਰੀ ਕਰਵਾਕ ਫਿਰ ਆਪਣੇ ਸਾਥੀਆਂ ਨਾਲ ਜਾ ਰਲਿਆ।

ਏਹੋ ਜੇਹੀ ਘਟਨਾ ਬਾਬੂ ਸਿੰਘ ਨਾਲ ਕੋਈ ਪਹਿਲੀ ਵੇਰ ਨਹੀਂ ਸੀ ਵਾਪਰੀ। ਦੋ ਪਈਆਂ ਵਿੱਸਰ ਗਈਆਂ। ਬਾਬੂ ਸਿੰਘ ਵੀ ਅਤਿ ਦਰਜੇ ਦਾ ਢੀਠ ਸੀ। ਥੋੜ੍ਹੀ ਦੇਰ ਮਗਰੋਂ ਹੀ ਸਭ ਕੁਝ ਭੁੱਲ-ਭੁਲਾ ਜਾਂਦਾ। ਪਰ ਉਸ ਦਿਨ ਦੀ ਮਾਰ ਨੇ ਉਸਨੂੰ ਨਾਨੀ ਯਾਦ ਕਰਵਾ ਛੱਡੀ ਸੀ। ਉਸਦੀ ਆਤਮਾ ਉਸਨੂੰ ਫਿੱਟ ਲਾਅਨਤਾਂ ਪਾ ਰਹੀ ਸੀ। ਉਪਰਲੇ ਮਨੋਂ ਭਾਵੇਂ ਉਹ ਆਪਣੇ ਸਾਥੀਆਂ ਨਾਲ ਫੜ੍ਹਾਂ ਮਾਰਦਾ ਜਾ ਰਿਹਾ ਸੀ ਪਰ ਉਸਦੇ ਅੰਦਰ ਫਤੂਰ ਮਚਿਆ ਹੋਇਆ ਸੀ। ਉਸਦੀ ਆਤਮਾ ਉਸਨੂੰ ਕੋਸ ਰਹੀ ਸੀ। ਉਹ ਆਪਣੇ ਆਪ ਨੂੰ ਵੱਡਾ ਭਾਰਾ ਗੁਨਾਹਗਾਰ ਮਹਿਸੂਸ ਕਰ ਰਿਹਾ ਸੀ।

ਪੈਂਡਾ ਮਾਰਦਿਆਂ ਬਾਬੂ ਸਿੰਘ ਹੋਰਾਂ ਨੂੰ ਰਾਤ ਪੈ ਗਈ। ਅਸਮਾਨ ਤੇ ਤਾਰੇ ਨਜ਼ਰ ਆਉਣ ਲੱਗ ਪਏ। ਚਾਰੇ ਪਾਸੇ ਚੁੱਪ ਚਾਪ ਛਾ ਗਈ। ਦੂਰ ਪਰ੍ਹੇ ਇੱਕ ਨਗਰ ਵੱਲੋਂ ਵਾਜੇ ਜੋੜੀ ਤੇ ਛੈਣਿਆਂ ਦੀ ਆਵਾਜ਼ ਉਨ੍ਹਾਂ ਦੇ ਕੰਨੀਂ ਪੈਣ ਲੱਗੀ। ਪੁਲਾਘਾਂ ਭਰਦੇ ਜਦ ਉਹ ਉਸ ਨਗਰ ਪਹੁੰਚੇ ਤਾਂ ਕੀ ਦੇਖਦੇ ਹਨ ਇੱਕ ਖੁਲ੍ਹੀ ਡੁਲ੍ਹੀ ਹਵੇਲੀ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਸੰਗਤ ਜੁੜੀ ਬੈਠੀ ਹੈ ਅਤੇ ਗੁਰਮੁਖ ਪਿਆਰੇ ਹਰੀ ਜਸ ਗਾਇਨ ਕਰ ਰਹੇ ਹਨ। ਬਾਬੂ ਸਿੰਘ ਨੂੰ ਹੋਰ ਤਾਂ ਕੁਝ ਸਮਝ ਨਾ ਆਇਆ ਪਰ ਕੀਰਤਨੀ ਸਿੰਘਾਂ ਦੇ ਬਾਰ-ਬਾਰ ਉਚਾਰਨ ਸਦਕਾ ਉਸਦੇ ਹਿਰਦੇ ਵਿੱਚ ਓਹ ਬੋਲ—**"ਮਤ ਭੂਲਹਿ ਰੇ ਮਨ, ਚੇਤਿ ਹਰੀ"** (ਪੰਨਾ ੧੧੭੧/੧੬) ਘਾਓ ਕਰ ਗਏ।

ਹਵੇਲੀ ਦੇ ਮੂਹਰਿਓ ਲੰਘਦਾ ਲੰਘਦਾ ਬਾਬੂ ਸਿੰਘ ਰੁਕ ਗਿਆ। ਗੁਰੂ ਕੇ ਸ਼ਬਦ ਨੇ ਐਸੀ ਚੋਟ ਮਾਰੀ ਕਿ ਉਸਦਾ ਹਿਰਦਾ ਵਿੰਨਿਆ ਗਿਆ। ਉਹ ਅਗਾਂਹ ਨਾ ਜਾ ਸਕਿਆ। **"ਸ਼ਬਦ"** ਦਾ ਅਜੇਹਾ ਬਾਣ ਵੱਜਾ ਕਿ ਉਸਦੇ ਪੈਰਾਂ ਨੇ ਅਗਾਂਹ ਤੁਰਨੋਂ ਇਨਕਾਰ ਕਰ ਦਿੱਤਾ। ਬਾਬੂ ਸਿੰਘ ਦੇ ਸਾਥੀ ਤਾਂ ਅਗਾਂਹ ਨਿਕਲ ਗਏ ਪਰ ਉਹ ਉੱਥੇ ਹੀ ਖਲੋਤਾ ਰਿਹਾ। **"ਮਤ ਭੂਲਹਿ ਰੇ ਮਨ, ਚੇਤਿ ਹਰੀ"** ਤੁਕ ਉਸਦੇ ਹਿਰਦੇ ਵਿੱਚ ਚੱਕਰ ਲਾਉਣ ਲੱਗ ਪਈ। ਗੁਰੂ ਦਾ ਸ਼ਬਦ ਉਸਨੂੰ ਮਿੱਠਾ ਲੱਗਣ ਲੱਗ ਪਿਆ, ਉਸਨੂੰ ਬਾਕੀ ਸਾਰੀਆਂ ਗੱਲਾਂ ਭੁੱਲ ਗਈਆਂ। ਉਸਦੀ ਸੁਰਤੀ **"ਸ਼ਬਦ"** ਵੱਲ ਖਿੱਚੀ ਗਈ। ਹਾਂ, ਹਾਂ ਉਸਦੀ ਸੁਰਤ ਸ਼ਬਦ ਨਾਲ ਜੁੜ ਗਈ। ਸ਼ਬਦ ਉਸਦੇ ਹਿਰਦੇ ਵਿੱਚ ਵਸ ਗਿਆ, **"ਸ਼ਬਦ ਗੁਰੂ"** ਦੇ ਚਰਨ ਉਸਦੇ ਹਿਰਦੇ ਅੰਦਰ

ਧਸ ਗਏ ਅਤੇ "ਮਤ ਭੂਲਹਿ ਰੇ ਮਨ, ਚੇਤਿ ਹਰੀ" (ਪੰਨਾ ੧੧੭੧/੧੬) ਸ਼ਬਦ ਬਾਣ ਨੇ ਉਸਨੂੰ ਘਾਇਲ ਕਰ ਦਿੱਤਾ ਅਤੇ ਉਹ ਗੁਰੂ ਵੱਲ ਖਿੱਚਿਆ ਗਿਆ, ਉਸਦਾ ਮੁੱਖ ਗੁਰੂ ਵੱਲ ਹੋ ਗਿਆ ਅਤੇ ਕੁਝ ਦੇਰ ਬਾਅਦ ਉਹ ਸੰਗਤ ਵਿੱਚ ਜਾ ਬੈਠਾ।

ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਦੇ ਹਜ਼ੂਰ ਸ਼ਬਦ ਰੂਪੀ ਅੰਮ੍ਰਿਤ ਦੀ ਵਰਖਾ ਹੋ ਰਹੀ ਸੀ। ਭਿੰਨੀ ਰੈਣ ਸਮੇਂ ਝਿਮ ਝਿਮ ਅੰਮ੍ਰਿਤ ਬਰਸ ਰਿਹਾ ਸੀ ਅਤੇ ਗੁਰਮੁਖ ਪਪੀਹੇ ਅੰਮ੍ਰਿਤ ਧਾਰ ਪੀ ਪੀ ਤ੍ਰਿਪਤ ਹੋ ਰਹੇ ਸਨ। ਸਾਧ-ਸੰਗਤਿ ਮਾਨਸਰੋਵਰ ਵਿੱਚ ਜਾਣ ਕਰਕੇ ਬਾਬੂ ਸਿੰਘ ਦੇ ਮਨ ਤੇ ਪਈ ਵਿਸ਼ੇ ਵਿਕਾਰਾਂ ਦੀ ਮੈਲ ਦੂਰ ਹੋ ਰਹੀ ਸੀ। ਗੁਰੂ ਕਾ ਸ਼ਬਦ ਉਸਦੀ ਮੈਲ ਕੱਟ ਕੇ ਉਸਨੂੰ ਨਿਰਮਲ ਕਰ ਰਿਹਾ ਸੀ। ਉਸ ਦੀ ਸੁਰਤੀ ਸ਼ਬਦ ਨਾਲ ਜੁੜ ਰਹੀ ਸੀ। ਖੋਟ ਦੂਰ ਹੋ ਰਹੇ ਸਨ। ਮਨ ਉੱਜਲ ਹੋ ਰਿਹਾ ਸੀ ਅਤੇ ਉਸਨੂੰ 'ਸ਼ਬਦ' ਦਾ ਅਨੰਦ ਆ ਰਿਹਾ ਸੀ। ਉਸਦੇ ਪੂਰਬਲੇ ਕਰਮ ਜਾਗ ਪਏ ਸਨ। ਉਸਨੂੰ ਸ਼ਬਦ ਮਿੱਠਾ ਲੱਗਣ ਲੱਗ ਪਿਆ ਸੀ।

**'ਭਵਜਲਿ ਡੂਬਤ ਸਤਿਗੁਰੁ ਕਾਢੈ ॥**
**ਜਨਮ ਜਨਮ ਕਾ ਟੂਟਾ ਗਾਢੈ ॥** (ਸੂਹੀ, ਮ: ੫, ਪੰਨਾ ੭੪੧/੧੪)

ਆਪਣੇ ਕੇਂਦਰ ਤੋਂ ਉਖੜਿਆ ਬਾਬੂ ਸਿੰਘ ਮੁੜ ਆਪਣੇ ਘਰ ਆ ਪਹੁੰਚਿਆ ਸੀ। ਵਿਸ਼ੇ ਵਿਕਾਰਾਂ ਦੀ ਦੁਨੀਆਂ ਵਿੱਚ ਲੁਭਤ ਉਸਦਾ ਮਨ ਆਪਣੀ ਮੱਤ ਤਿਆਗ ਕੇ 'ਗੁਰੂ ਦੀ ਮੱਤ' (ਗੁਰਮਤਿ) ਦੀ ਲਪੇਟ ਵਿੱਚ ਆ ਗਿਆ ਸੀ। ਉਸਦੀ ਨੀਂਦ ਉਡ ਪੁਡ ਗਈ। ਉਹ ਸਾਰੀ ਰਾਤ ਮੁਗਧ ਹੋਇਆ ਕੀਰਤਨ ਸੁਣਦਾ ਰਿਹਾ ਅਤੇ ਸੰਗਤ ਨਾਲ ਮਿਲਕੇ 'ਵਾਹਿਗੁਰੂ ਵਾਹਿਗੁਰੂ' ਉਚਾਰਦਾ ਰਿਹਾ। ਸਵੇਰ ਸਾਰ ਭੋਗ ਪਿਆ। ਦੀਵਾਨ ਦੀ ਸਮਾਪਤੀ ਉਪ੍ਰੰਤ ਲੰਗਰ ਵਰਤਿਆ, ਬਾਬੂ ਸਿੰਘ ਨੇ ਪਹਿਲੀ ਵੇਰ ਗੁਰੂ ਸੰਗਤ ਪੰਗਤ ਵਿੱਚ ਬਹਿਕੇ ਲੰਗਰ ਛਕਿਆ। ਜਿਵੇਂ ਸੰਗਤ ਵਿੱਚ ਬੈਠਕੇ ਅੰਮ੍ਰਿਤ ਸ਼ਬਦ ਛਕਣ ਨਾਲ ਉਸਦੀ ਆਤਮਿਕ ਤ੍ਰਿਪਤੀ ਹੋਈ ਤਿਵੇਂ ਹੀ ਪੰਗਤ ਵਿੱਚ ਬੈਠਕੇ ਪ੍ਰਸ਼ਾਦ ਛੱਕਣ ਨਾਲ ਉਸਦੇ ਸਰੀਰ ਨੂੰ ਬਲ ਮਿਲਿਆ। ਲੰਗਰ ਛੱਕ ਕੇ ਉਹ ਅਨੰਦ ਹੋ ਗਿਆ।

ਬਾਹਰੋਂ ਆਈਆਂ ਸੰਗਤਾਂ ਨੂੰ ਬੜੇ ਪ੍ਰੇਮ ਸਹਿਤ ਵਿਦਾ ਕੀਤਾ ਗਿਆ। ਦਿੱਲੀ ਤੋਂ ਆਏ ਜੱਥੇ ਦੇ ਨਾਲ ਹੀ ਬਾਬੂ ਸਿੰਘ ਵੀ ਜਾ ਗੱਡੀ ਚੜ੍ਹਿਆ।

ਦਿੱਲੀ ਜਾਕੇ ਬਾਬੂ ਸਿੰਘ ਨੇ ਇੱਕ ਰਿਕਸ਼ਾ ਸਾਈਕਲ ਕਿਰਾਏ ਤੇ ਲੈਕੇ ਵਾਹੁਣਾ ਸ਼ੁਰੂ ਕਰ ਦਿੱਤਾ। ਸਾਰਾ ਦਿਨ ਉਹ ਰਿਕਸ਼ਾ ਚਲਾਉਂਦਾ ਰਹਿੰਦਾ, ਸਵੇਰ ਸ਼ਾਮ ਬੰਗਲਾ ਸਾਹਿਬ ਗੁਰਦੁਆਰੇ ਸਾਧ ਸੰਗਤ ਦੇ ਜੋੜਿਆਂ ਦੀ ਸੇਵਾ ਕਰਦਾ ਅਤੇ ਕਥਾ ਕੀਰਤਨ ਦਾ ਅਨੰਦ ਮਾਣਦਾ।

ਬਾਬੂ ਸਿੰਘ ਆਪਣੇ ਆਪ ਨੂੰ ਅਪ੍ਰਾਧੀ ਸਮਝਦਾ। ਜਦ ਉਹ ਗੁਰਦੁਆਰੇ ਮੱਥਾ ਟੇਕਣ ਜਾਂਦਾ ਤਾਂ ਉਸਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਹੇਠਾਂ ਲਿਖੇ ਸ਼ਬਦ ਯਾਦ ਆ ਜਾਂਦੇ :

**'ਹਉ ਅਪਰਾਧੀ ਗੁਨਾਹਗਾਰ, ਹਉ ਬੇਮੁਖ ਮੰਦਾ।**
**ਚੋਰੁ ਯਾਰੁ ਜੁਆਰਿ ਹਉ, ਪਰ ਘਰਿ ਜੋਹੰਦਾ।**
**ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।**
**ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰ ਕਰੰਦਾ।**

**ਬਿਸਾਸਘਾਤੀ ਅਕਿਰਤਘਣ, ਮੈ ਕੋ ਨ ਰਖੰਦਾ।**
**ਸਿਮਰਿ ਮੁਰੀਦਾ ਢਾਢੀਆ, ਸਤਿਗੁਰ ਬਖਸ਼ੰਦਾ।**

(ਵਾਰ, ੩੬, ਪਉੜੀ ੨੧)

ਉਹ ਪਾਇਦਾਨ ਤੇ ਆਪਣਾ ਮਸਤਕ ਰਗੜਦਾ, ਸੰਗਤਾਂ ਦੇ ਜੋੜਿਆਂ ਨੂੰ ਚੁੰਮ ਚੁੰਮ ਕੇ ਆਪਣੇ ਮੱਥੇ ਨਾਲ ਲਾਉਂਦਾ, ਉਨ੍ਹਾਂ ਨੂੰ ਸਾਫ਼ ਅਤੇ ਪਾਲਸ਼ ਲਾਕੇ ਚਮਕਾਉਂਦਾ ਰਹਿੰਦਾ। ਕਈ ਵੇਰ ਪਸਚਾਤਾਪ ਅਤੇ ਵੈਰਾਗਮਈ ਹਾਲਤ ਵਿੱਚ ਉਸ ਦੀਆਂ ਅੱਖਾਂ ਵਿੱਚੋਂ ਅਥਰੂ ਵਗਦੇ ਪਏ ਨਜ਼ਰ ਆਉਂਦੇ। ਅਜੇਹੀ ਹਾਲਤ ਵਿੱਚ ਉਹ ਲੰਬੇ ਲੰਬੇ ਹਉਕੇ ਭਰਦਾ ਅਤੇ ਆਖਦਾ— "ਬਖਸ਼ੋ ! ਬਖਸ਼ੋ ! ਸਤਿਗੁਰੂ ਜੀ ਬਖਸ਼ੋ !!

ਬਾਬੂ ਸਿੰਘ ਨੇ ਵਿਸ਼ੇ ਵਿਕਾਰਾਂ ਦੀ ਦੁਨੀਆਂ ਨੂੰ ਪਿੱਠ ਦੇ ਕੇ ਆਪਣਾ ਮੁੱਖ ਸਤਿਗੁਰੂ ਵਲ ਕਰ ਲਿਆ ਸੀ। ਉਸਨੇ ਦਾੜ੍ਹੀ ਕਤਰਨੀ, ਭੱਖ ਅਭੱਖ ਖਾਣਾ, ਨਸ਼ੇ ਵਰਤਣੇ ਅਤੇ ਹਰ ਪ੍ਰਕਾਰ ਦੇ ਵਿਸ਼ੇ ਵਿਕਾਰ ਛੱਡ ਦਿੱਤੇ ਸਨ, ਸਾਧ ਸੰਗਤ ਵਿੱਚ ਜਾਕੇ **'ਸ਼ਬਦ ਗੁਰੂ'** ਨਾਲ ਸੁਰਤੀ ਜੋੜਨ ਸਦਕਾ ਉਸਦਾ ਮਨ ਦਿਨ ਬਦਿਨ ਨਿਰਮਲ ਹੁੰਦਾ ਜਾ ਰਿਹਾ ਸੀ। ਗੁਰੂ ਕਾ ਸ਼ਬਦ ਉਸਦੇ ਮਨ ਤੇ ਪਈ ਜਨਮ ਜਨਮਾਂਤਰਾਂ ਦੀ ਮੈਲ ਨੂੰ ਧੋ ਰਿਹਾ ਸੀ। ਉਹ ਸਚਿਆਰ ਸਿੱਖ ਬਣਦਾ ਜਾ ਰਿਹਾ ਸੀ। ਉਸਦਾ ਵਤੀਰਾ ਮਨਮੁਖ ਤੋਂ ਗੁਰਮੁਖਾਂ ਵਾਲਾ ਹੋ ਰਿਹਾ ਸੀ।

ਬਾਬੂ ਸਿੰਘ ਆਪਣੀ ਕਮਾਈ ਦਾ ਵਧੇਰੇ ਹਿੱਸਾ ਸਾਧ ਸੰਗਤ ਦੀ ਸੇਵਾ ਤੇ ਲਾ ਛੱਡਦਾ। ਗੁਰੂ ਕੇ ਲੰਗਰ ਲਈ ਰਸਦ ਲੈ ਆਉਂਦਾ ਅਤੇ ਕਦੇ ਫ਼ਲ ਆਦਿ ਖਰੀਦ ਕੇ ਸੰਗਤਾਂ ਵਿੱਚ ਵਰਤਾ ਛੱਡਦਾ। ਆਪ ਰੁੱਖੀ ਸੁੱਖੀ ਰੋਟੀ ਤੇ ਨਿਰਬਾਹ ਕਰਦਾ। ਵੇਹਲੇ ਸਮੇਂ ਗੁਰਬਾਣੀ ਦਾ ਵਿਚਾਰ ਸਹਿਤ ਪਾਠ ਕਰਦਾ। ਬਾਣੀ ਨੂੰ ਪੜ੍ਹ ਸੁਣਕੇ ਮਨ ਤੇ ਵਸਾਉਂਦਾ ਅਤੇ ਗੁਰਬਾਣੀ ਰਾਹੀਂ ਦਰਸਾਏ ਗੁਰ ਹੁਕਮਾਂ ਤੇ ਚੱਲਣ ਦਾ ਯਤਨ ਕਰਦਾ। ਹੁਣ ਉਹ ਪਰਾਈਆਂ ਇਸਤਰੀਆਂ ਨੂੰ ਬੁਰੀ ਨਜ਼ਰ ਨਾਲ ਨਾ ਦੇਖਦਾ। ਹਰ ਇੱਕ ਨੂੰ ਆਪਣੀ ਮਾਂ, ਭੈਣ, ਧੀ ਸਮਝਦਾ। ਉਹ ਪਰਾਏ ਹੱਕ ਤੇ ਜੱਫਾ ਨਾ ਮਾਰਦਾ ਸਗੋਂ ਆਪਣੀ ਦਸਾਂ ਨਹੁੰਆਂ ਦੀ ਕਿਰਤ ਕਮਾਈ ਦਾ ਵੱਡਾ ਹਿੱਸਾ ਸਾਧ ਸੰਗਤ ਦੀ ਸੇਵਾ ਤੇ ਲਾਉਂਦਾ।

ਬਾਬੂ ਸਿੰਘ ਨਿਗੁਰਾ ਸੀ। ਨਿੱਤ ਦਿਨ ਸਤਸੰਗਤਿ ਵਿੱਚ ਜਾਣ ਨਾਲ ਉਸਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਸੀ। ਉਹ ਗੁਰੂ ਦੇ ਸ਼ਬਦ ਨੂੰ ਬੜੇ ਧਿਆਨ ਨਾਲ ਸੁਣਦਾ। ਉਹ ਨਿਗੁਰੇ ਤੋਂ ਗੁਰੂ ਵਾਲਾ ਬਣਨਾ ਚਾਹੁੰਦਾ ਸੀ। ਉਸ ਵਿੱਚ ਬਹੁਤ ਤਰੁਟੀਆਂ ਸਨ। ਹੌਲੀ-ਹੌਲੀ ਉਹ ਵਿਕਾਰਾਂ ਤੋਂ ਹਟਦਾ ਗਿਆ ਅਤੇ ਗੁਰੂ ਦੀ ਮੱਤ ਗ੍ਰਹਿਣ ਕਰਦਾ ਗਿਆ।

ਦੁਸਹਿਰੇ ਦੀਆਂ ਛੁਟੀਆਂ ਵਿੱਚ ਦਿੱਲੀ ਵਿਖੇ ਕੀਰਤਨ ਸਮਾਗਮ ਦਾ ਪ੍ਰੋਗਰਾਮ ਹੋਇਆ, ਜਿਸ ਵਿੱਚ ਅੰਮ੍ਰਿਤ ਸੰਚਾਰ ਦੀ ਵੀ ਸੂਚਨਾ ਦਿੱਤੀ ਗਈ ਸੀ। ਰਾਮਪੁਰ ਦੇ ਭਾਈ ਮੇਹਰ ਸਿੰਘ ਅਤੇ ਉਨ੍ਹਾਂ ਦਾ ਪ੍ਰੀਵਾਰ ਵੀ ਅੰਮ੍ਰਿਤ ਛਕਣ ਵਾਸਤੇ ਉੱਥੇ ਪੁੱਜਾ ਹੋਇਆ ਸੀ। ਉਨ੍ਹਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਨ੍ਹਾਂ ਨੇ **'ਬਾਬੂ ਸਿੰਘ'** ਨੂੰ ਅੰਮ੍ਰਿਤ ਅਭਿਲਾਸ਼ੀਆਂ ਦੀ ਕਤਾਰ ਵਿੱਚ ਹੱਥ ਜੋੜੀ ਖੜ੍ਹਾ ਦੇਖਿਆ, ਵਿਸ਼ੇ ਵਿਕਾਰਾਂ ਦੀਆਂ ਗੱਡੀਆਂ ਦਾ ਬਾਬੂ, **'ਸਚਿਆਰ ਸਿੱਖ'** ਬਣਨ ਲਈ ਸਤਿਗੁਰੂ ਦੇ ਹਜ਼ੂਰ ਪੰਜਾਂ ਪਿਆਰਿਆਂ ਅੱਗੇ ਲਿੱਲੜੀਆਂ ਕੱਢ ਰਿਹਾ ਸੀ।

---

# ਹਮ ਘਰਿ ਸਾਜਨ ਆਏ

੧.

ਕਾਫ਼ੀ ਦਿਨਾਂ ਤੋਂ ਬੜੇ ਜ਼ੋਰ ਸ਼ੋਰ ਨਾਲ ਤਿਆਰੀਆਂ ਹੋ ਰਹੀਆਂ ਸਨ। ਰੰਗ ਰੋਗਨ ਵਾਲੇ ਮਕਾਨ ਨੂੰ ਚਮਕਾ ਰਹੇ ਸਨ। ਵਰੀ ਖਰੀਦੀ ਜਾ ਰਹੀ ਸੀ ਅਤੇ ਕੱਪੜੇ ਸੀਤੇ ਜਾ ਰਹੇ ਸਨ। ਸਰਦਾਰ ਦਸੌਂਧਾ ਸਿੰਘ ਦਾਜ ਦਾ ਸਾਮਾਨ ਇਕੱਠਾ ਕਰਨ ਵਾਸਤੇ ਦਿਨ ਰਾਤ ਦੌੜਿਆ ਫਿਰਦਾ ਸੀ। ਕੁਝ ਹੀ ਦਿਨਾਂ ਵਿੱਚ ਫਰਨੀਚਰ ਆ ਗਿਆ, ਫਰਿਜ (Refrogerator), ਟੈਲੀਵਿਜ਼ਨ ਅਤੇ ਸਕੂਟਰ ਆਦਿ ਦੇ ਆਉਣ ਨਾਲ ਵੱਡਾ ਕਮਰਾ ਭਰ ਗਿਆ। ਗਹਿਣਿਆਂ ਦੇ ਸੈੱਟ ਵੀ ਖਰੀਦੇ ਗਏ। ਜਿਉਂ-ਜਿਉਂ ਵਿਆਹ ਦੇ ਦਿਨ ਨੇੜੇ ਆਉਂਦੇ ਗਏ, ਘਰ ਵਿੱਚ ਗਹਿਮਾ ਗਹਿਮੀ ਵਧਦੀ ਗਈ। ਮੇਲੀ ਗੇਲੀ ਅੰਗ ਸਾਕ ਆਉਣੇ ਸ਼ੁਰੂ ਹੋ ਗਏ ਅਤੇ ਵਿਆਹ ਦੇ ਦਿਨ ਤੋਂ ਕੋਈ ਪੰਜ ਕੁ ਦਿਨ ਪਹਿਲਾਂ ਹਲਵਾਈਆਂ ਨੇ ਆਪਣਾ ਕੰਮ ਆਰੰਭ ਦਿੱਤਾ ਅਤੇ ਭਾਂਤ ਭਾਂਤ ਦੀਆਂ ਮਠਿਆਈਆਂ ਬਨਾਉਣੀਆਂ ਸ਼ੁਰੂ ਕਰ ਦਿੱਤੀਆਂ। ਵਿਆਹ ਤੋਂ ਇਕੱ ਦਿਨ ਪਹਿਲਾਂ ਤਾਨਣੀਆਂ ਕਨਾਤਾਂ ਲੱਗ ਗਈਆਂ, ਦਰੀਆਂ ਵਿਛ ਗਈਆਂ ਅਤੇ ਕੁਰਸੀਆਂ ਮੇਜ਼ ਲੱਗ ਗਏ। ਵੈਸੇ ਤਾਂ ਪਿਛਲੇ ਦਸ ਦਿਨ ਤੋਂ ਵਿਆਹ ਵਾਲੇ ਘਰ ਲੇਡੀਜ਼ ਸੰਗੀਤ ਦਾ ਪ੍ਰੋਗਰਾਮ ਚਲ ਰਿਹਾ ਸੀ ਪਰ ਵਿਆਹ ਤੋਂ ਪਹਿਲੀ ਰਾਤ ਤਾਂ ਬੀਬੀਆਂ ਨੇ ਖੂਬ ਰੰਗ ਬੰਨ੍ਹਿਆ, ਨਾ ਆਪ ਸੁੱਤੀਆਂ ਅਤੇ ਨਾ ਹੀ ਕਿਸੇ ਹੋਰ ਨੂੰ ਸੌਣ ਦਿੱਤਾ। ਸਾਰੀ ਰਾਤ ਢੋਲਕੀ ਵੱਜਦੀ ਰਹੀ, ਹਾਸੇ ਠੱਠੇ ਵਿੱਚ ਪੰਜੇਬਾਂ ਛਣਕਦੀਆਂ ਰਹੀਆਂ ਅਤੇ ਗਿੱਧਾ ਪੈਂਦਾ ਰਿਹਾ।

ਲੱਟ ਲੱਟ ਕਰਦੇ ਬਿਜਲੀ ਦੇ ਲਾਟੂਆਂ ਵਿੱਚ ਸ: ਦਸੌਂਧਾ ਸਿੰਘ ਦੀ ਕੋਠੀ, ਅੱਧੀ ਰਾਤੀਂ ਸੂਰਜ ਚਮਕਦੀ ਦੁਪਹਿਰ ਦਾ ਦ੍ਰਿਸ਼ ਪੇਸ਼ ਕਰ ਰਹੀ ਸੀ।

ਵਿਆਹ ਵਾਲੇ ਦਿਨ ਸਵੇਰ ਤੋਂ ਹੀ ਮੇਲ ਭਰਨਾ ਸ਼ੁਰੂ ਹੋ ਗਿਆ ਅਤੇ ਘਰ ਦੇ ਸਾਰੇ ਜੀਅ, ਸਮੇਤ ਮਿੱਤਰਾਂ ਦੋਸਤਾਂ ਅਤੇ ਸਾਕਾਂ ਸੰਬੰਧੀਆਂ ਦੇ, ਬਰਾਤ ਦੇ ਸੁਆਗਤ ਵਿੱਚ ਰੁੱਝੇ ਹੋਏ ਸਨ। ਲੌਢੇ ਪਹਿਰ ਬਰਾਤ ਸ਼ਹਿਰ ਵਿੱਚ ਆ ਪੁੱਜੀ ਅਤੇ ਜੰਞ-ਘਰ ਉਤਾਰਾ ਹੋ ਗਿਆ।

ਕੋਈ ਦੋ ਕੁ ਘੰਟੇ ਬਾਅਦ ਬੈਂਡ ਵੱਜਣਾ ਸ਼ੁਰੂ ਹੋ ਗਿਆ ਅਤੇ ਬਰਾਤੀ ਨਹਾਉਣ ਧੋਣ ਅਤੇ ਮੇਕ-ਅਪ ਤੋਂ ਵੇਹਲੇ ਹੋ ਕੇ ਲਾਅਨ (Lawn-ਮੈਦਾਨ) ਵਿੱਚ ਇਕੱਠੇ ਹੋਣੇ ਸ਼ੁਰੂ ਹੋ ਗਏ। ਜਦੋਂ ਸਾਰੇ ਬਰਾਤੀ ਤਿਆਰ ਹੋ ਕੇ ਜੰਞ ਘਰ ਵਿੱਚੋਂ ਬਾਹਰ ਨਿਕਲ ਆਏ ਤਾਂ ਬੈਂਡ ਵਾਲਿਆਂ ਨੇ ਕੁੜੀ ਵਾਲਿਆਂ ਦੇ ਘਰ ਨੂੰ ਚਾਲੇ ਪਾ ਦਿੱਤੇ। ਚੱਲਦਿਆਂ ਚੱਲਦਿਆਂ ਬਰਾਤੀਆਂ ਨੇ ਬੈਂਡ ਦੀਆਂ ਟਿਊਨਾਂ ਨਾਲ ਭੰਗੜਾ ਪਾਉਣਾ ਸ਼ੁਰੂ ਕਰ ਦਿੱਤਾ। ਜਦੋਂ ਭੰਗੜਾ ਪਾਉਣ ਵਾਲੇ ਮਰਦ ਤੇ ਇਸਤਰੀਆਂ ਥੱਕ ਜਾਂਦੇ ਤਾਂ ਇੱਕ ਬਰਾਤੀ ਉਨ੍ਹਾਂ ਨੂੰ ਇੱਕ ਇੱਕ ਪੈੱਗ ਵਿਸਕੀ ਦਾ ਪਿਆ ਕੇ ਬਰਾਤ ਅਗਾਂਹ ਤੋਰ ਦਿੰਦਾ। ਸਾਹ ਲੈਣ ਤੋਂ ਬਾਅਦ ਫਿਰ ਨਾਚ ਸ਼ੁਰੂ ਹੋ ਜਾਂਦਾ। ਸਜੀਆਂ ਧਜੀਆਂ ਤੀਵੀਆਂ ਦੇ ਨਾਚ ਦੇਖਣ ਵਾਸਤੇ ਲੋਕਾਂ ਦੀ ਭੀੜ ਨਾਲੋਂ-ਨਾਲ ਵਧਦੀ ਗਈ ਅਤੇ ਇਸੇ ਹੀ ਰੰਗ ਵਿੱਚ ਬਰਾਤ ਕੁੜੀ ਵਾਲਿਆਂ ਦੇ ਘਰ ਪੁੱਜ ਗਈ, ਘਰ ਦੇ ਮੂਹਰੇ ਜਾ ਕੇ ਬਰਾਤੀਆਂ ਨੇ ਖੂਬ ਘੁੰਮਰ ਪਾਏ।

ਘਰ ਦੇ ਮੂਹਰੇ ਆਕੇ ਗੋਲ ਚੱਕਰ ਬਣ ਗਿਆ। ਆਹਮੋ-ਸਾਹਮਣੇ ਬਰਾਤੀ ਅਤੇ ਸਵਾਗਤ ਕਰਤਾ, ਇੱਕ ਪਾਸੇ ਬੈਂਡ ਵਾਲੇ ਅਤੇ ਬਾਕੀ ਤਮਾਸ਼ਬੀਨ, ਗੋਲ ਚੱਕਰ ਦੇ ਅੰਦਰ ਬਰਾਤੀ

ਗੱਭਰੂ, ਮੁਟਿਆਰਾਂ, ਬੱਚੇ, ਬੁੱਢੇ, ਸ਼ਰਾਬ ਦੇ ਨਸ਼ੇ ਵਿੱਚ ਚੂਰ ਇੱਕ-ਇੱਕ, ਦੋ-ਦੋ ਨਾਲ ਜੱਫੀਆਂ ਪਾਕੇ ਖੂਬ ਨੱਚਣ ਲੱਗੇ। ਸ਼ਰਾਬ ਦੇ ਨਸ਼ੇ ਵਿੱਚ ਨੱਚਦੇ-ਟੱਪਦੇ ਇੱਕ ਅਧਖੜ ਬਰਾਤੀ ਨੇ ਸਜੀ ਧਜੀ ਸ: ਦਸੌਂਧਾ ਸਿੰਘ ਦੀ ਨੂੰਹ ਦੀ ਬਾਂਹ ਫੜਕੇ ਦਾਇਰੇ ਅੰਦਰ ਖਿੱਚ ਲਿਆ ਅਤੇ ਉਸਦਾ ਹੱਥ ਫੜਕੇ ਨੱਚਣਾ ਚਾਹਿਆ ਪਰ ਉਹ ਇਸ ਕੰਮ ਲਈ ਰਾਜ਼ੀ ਨਾ ਹੋਈ ਅਤੇ ਬਾਂਹ ਛੁਡਾ ਕੇ ਬਾਹਰ ਆ ਗਈ। ਆਪਣੀ ਅਫ਼ਸਰੀ ਅਤੇ ਸ਼ਰਾਬ ਦੇ ਨਸ਼ੇ ਵਿੱਚ ਮਸਤ ਉਸ ਖ਼ਾਸ ਬਰਾਤੀ ਨੇ ਇਸ ਵਿੱਚ ਆਪਣੀ ਨਿਰਾਦਰੀ ਸਮਝੀ ਅਤੇ ਸਾਰੀ ਬਰਾਤ ਨੂੰ ਵਾਪਸ ਮੁੜਨ ਵਾਸਤੇ ਹੁਕਮ ਦੇ ਦਿੱਤਾ। ਬੈਂਡ ਵੱਜਣਾ ਅਤੇ ਭੰਗੜਾ ਪੈਣਾ ਤਾਂ ਬੰਦ ਹੋ ਗਿਆ ਪਰ ਰੌਲਾ ਰੱਪਾ ਵੱਧ ਗਿਆ। ਘਰ ਵਾਲੇ ਬਰਾਤੀਆਂ ਨੂੰ ਵਾਪਸ ਮੁੜਨ ਵਾਸਤੇ ਮਿੰਨਤਾਂ ਤਰਲੇ ਕਰ ਰਹੇ ਸਨ ਪਰ ਬਰਾਤੀ ਨਿਰਾਦਰੀ ਨੂੰ ਨਾ ਸਹਾਰਦੇ ਹੋਏ ਗੁੱਸੇ ਵਿੱਚ ਭਰੇ ਪੀਤੇ ਊਲ ਜਲੂਲ ਬੋਲਦੇ ਵਾਪਸ ਜਾ ਰਹੇ ਸਨ।

ਅਲੱਗ ਥਾਂ ਖਲੋਤਾ ਇੱਕ ਗੁਰਮੁਖ ਸੱਜਣ ਇਹ ਸਾਰਾ ਨਜ਼ਾਰਾ ਦੇਖ ਰਿਹਾ ਸੀ। ਬਰਾਤੀ ਵਾਪਸ ਜਾ ਰਹੇ ਸਨ ਤੇ ਉਹ ਸੋਚ ਰਿਹਾ ਸੀ, ਕੀ ਇਹ '**ਹਮ ਘਰਿ ਸਾਜਨ ਆਏ**' ਵਾਲੇ ਸੱਜਣ ਹਨ ਜਾਂ ਸ਼ਰਾਬੀ ? ਕੀ ਇਹ ਸੱਚਾ ਮੇਲ ਸੀ ਜਾਂ ਝੂਠਾ ? ਇਹ ਤਾਂ ਖਰੂਦੀ ਸਨ, ਖਰੂਦੀ। ਇਹ ਕਿਵੇਂ ਪ੍ਰਭੂ ਨੂੰ ਭਾਅ ਸਕਦੇ ਹਨ ? ਝੂਠਾ ਮੇਲ ... ਸ਼ਰਾਬੀ ... ਖਰੂਦੀ ... ਊਲ ਜਲੂਲ ਬੋਲਣ ਵਾਲੇ, ਘਰ ਵਾਲਿਆਂ ਲਈ ਪ੍ਰੇਸ਼ਾਨੀ ਦਾ ਕਾਰਨ ਤੇ ਨਿਰੀ ਮੁਸੀਬਤ ਹਾਂ ... ਹਾਂ ... ਨਿਰੀ ਮੁਸੀਬਤ, ਇਹ ਸੱਜਣ ਨਹੀਂ ਹੋ ਸਕਦੇ...ਇਹ '**ਹਮ ਘਰਿ ਸਾਜਨ ਆਏ**' (ਪੰਨਾ ੭੬੪/੬) ਵਾਲੇ ਨਹੀਂ ਹੋ ਸਕਦੇ। ਹਾਂ...ਕਦੀ ਨਹੀਂ ਹੋ ਸਕਦੇ।

X X X X

## ੨

ਬਰਾਤ ਠੀਕ ਸਵੇਰੇ ਅੱਠ ਵਜੇ ਆ ਪੁੱਜੀ। ਕੋਈ ਬੈਂਡ ਵਾਜਾ ਨਾਲ ਨਹੀਂ ਸੀ। ਕਾਰਾਂ ਵਿੱਚੋਂ ਬਾਹਰ ਆਉਂਦਿਆਂ ਹੀ ਗੁਰਮੁਖ ਪਿਆਰਿਆਂ ਨੇ ਹੱਥ ਜੋੜਕੇ ਫਤਹਿ ਗਜਾਈ ਅਤੇ ਇੱਕ ਦੂਜੇ ਨੂੰ ਜੱਫੀਆਂ ਪਾ ਪਾ ਮਿਲੇ। ਦੋਹਾਂ ਧਿਰਾਂ ਦੇ ਖਾਸ ਪ੍ਰਾਹੁਣਿਆਂ ਦੀ ਇੱਕ ਦੂਜੇ ਨਾਲ ਜਾਣ-ਪਛਾਣ ਕਰਾਉਣ ਉਪ੍ਰੰਤ ਬਰਾਤ ਨੂੰ ਚਾਹ ਪਾਣੀ ਪਿਲਾਇਆ ਗਿਆ। ਨਾਸ਼ਤੇ ਤੋਂ ਵੇਹਲੇ ਹੋ ਕੇ ਸਾਰੇ ਜੀਅ ਗੁਰੂ ਦਰਬਾਰ ਜਾ ਹਾਜ਼ਰ ਹੋਏ ਅਤੇ ਕੀਰਤਨ ਅਰੰਭ ਹੋ ਗਿਆ। ਹਰਿ ਜਸ ਦੀਆਂ ਖੂਬ ਘੁੰਮਰਾਂ ਪਈਆਂ। ਕੀਰਤਨ ਦੇ ਆਰੰਭ ਵਿੱਚ ਇੱਕ ਪਰੇਮੀ ਨੇ '**ਹਮ ਘਰਿ ਸਾਜਨ ਆਏ**' ਵਾਲਾ ਸ਼ਬਦ ਬੜੇ ਪ੍ਰੇਮ ਨਾਲ ਪੜ੍ਹਿਆ। ਜਦੋਂ ਉਸਨੇ ਸ਼ਬਦ ਦੀ ਅੰਤਮ ਪੰਗਤੀ "**ਪੰਚ ਸਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ**" ਪੜ੍ਹੀ ਤਾਂ ਗੁਰਮੁਖ ਪਿਆਰੇ ਝੂਮ ਰਹੇ ਸਨ।

ਸਵਾ ਦਸ ਵਜੇ ਬੀਬੀ ਅਤੇ ਕਾਕਾ ਜੀ, ਜੁਗੋ ਜੁਗ ਅਟੱਲ ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸਨਮੁੱਖ ਸੀਸ ਨਿਵਾਕੇ ਅਤੇ ਚੌਂਕੜਾ ਮਾਰਕੇ ਬੈਠ ਗਏ। ਥੋੜ੍ਹੀ ਦੇਰ ਬਾਅਦ ਅਨੰਦ ਕਾਰਜ ਦੇ ਅਰੰਭ ਵਾਸਤੇ ਅਰਦਾਸ ਕੀਤੀ ਗਈ ਅਤੇ ਸਤਿਗੁਰੂ ਜੀ ਦਾ ਪਾਵਨ ਹੁਕਮ ਪ੍ਰਾਪਤ ਕਰਕੇ ਲਾਵਾਂ ਅਰੰਭ ਹੋ ਗਈਆਂ।

ਕਾਕੇ ਅਤੇ ਬੀਬੀ ਵਾਸਤੇ ਕੋਈ ਵੱਖਰਾ ਗਦੈਲਾ ਨਹੀਂ ਸੀ ਵਿਛਾਇਆ ਹੋਇਆ। ਉਹ ਉਸੇ ਹੀ ਦਰੀ ਉੱਤੇ ਬੈਠੇ ਸਨ ਜਿੱਥੇ ਕਿ ਬਾਕੀ ਸੰਗਤ। ਲਾਵਾਂ ਸਮੇਂ ਪ੍ਰਕਰਮਾਂ ਕਰਦਿਆਂ

ਕੋਈ ਵੀ ਸੱਜਨ ਬੀਬੀ ਨੂੰ ਫੜ ਕੇ ਅਗਾਂਹ ਨਹੀਂ ਸੀ ਕਰ ਰਿਹਾ। ਬੀਬੀ ਦੇ ਕੋਈ ਗਹਿਣਾ ਗੱਟਾ ਨਹੀਂ ਸੀ ਪਾਇਆ ਹੋਇਆ, ਨਾ ਹੀ ਉਸਨੇ ਕੋਈ ਹਾਰ ਸ਼ਿੰਗਾਰ ਲਾਇਆ ਹੋਇਆ ਸੀ ਅਤੇ ਨਾ ਹੀ ਝੁੰਗੜ-ਮਾਟਾ ਕਰਕੇ ਮੂੰਹ ਲਕੋਇਆ ਹੋਇਆ ਸੀ, ਸਿੱਧੀ ਸਾਦੀ ਗੁਰਮੁਖ ਬੀਬੀ ਦੇ ਗਾਤਰੇ ਕਿਰਪਾਨ, ਹੱਥ ਕੜਾ ਅਤੇ ਸਿਰ ਦਸਤਾਰ ਦੂਰੋਂ ਹੀ ਨਜ਼ਰ ਆ ਰਹੀ ਸੀ। ਇਉਂ ਹੀ ਸੁਖ ਨਾਲ ਕਾਕਾ ਜੀ ਦਾ ਗੁਰਮੁਖੀ ਪਹਿਰਾਵਾ ਉਸ ਦੇ ਅੰਮ੍ਰਿਤਧਾਰੀ ਹੋਣ ਦਾ ਪ੍ਰਤੱਖ ਸਬੂਤ ਦੇ ਰਿਹਾ ਸੀ। ਅਜੇਹੀ ਹਾਲਤ ਵਿੱਚ **"ਕੀ ਕਾਕੇ ਅਤੇ ਬੀਬੀ ਨੇ ਅੰਮ੍ਰਿਤ ਛਕਿਆ ਹੋਇਆ ਹੈ ਕਿ ਨਹੀਂ ?"** ਪ੍ਰਸ਼ਨ ਪੁੱਛਣ ਦੀ ਕਿਸੇ ਨੂੰ ਲੋੜ ਨਾ ਭਾਸੀ।

ਲਾਵਾਂ ਪੜ੍ਹੀਆਂ ਗਈਆਂ। ਕਿਸੇ ਨੇ ਵੀ ਕਾਕੇ ਜਾਂ ਬੀਬੀ ਨੂੰ, ਸਤਿਗੁਰੂ ਜੀ ਦੇ ਸਨਮੁਖ ਬੈਠਿਆਂ ਨਾ ਹੀ ਕੋਈ ਹਾਰ ਪਾਇਆ, ਨਾ ਹੀ ਨੋਟਾਂ ਦੇ ਵਾਰਨੇ ਕੀਤੇ, ਨਾ ਹੀ ਮੂੰਹ ਵਿੱਚ ਲੱਡੂ ਪਾਏ ਅਤੇ ਕੌਲੀਆਂ ਮਣਸੀਆਂ ਅਤੇ ਨਾ ਹੀ ਇਤਿ-ਆਦਿ ਕੋਈ ਹੋਰ ਅਨਮਤੀ ਰਸਮ ਪੂਰੀ ਕੀਤੀ। ਕੀਰਤਨੀ ਸਿੰਘਾਂ ਨੇ **'ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ'** (ਪੰਨਾ ੭੮/੧੧) ਸ਼ਬਦ ਦੇ ਨਾਲ ਸਤਿਗੁਰੂ ਜੀ ਦੇ ਅਸੀਸ ਵਾਲੇ ਬਚਨ **"ਪੂਤਾ ਮਾਤਾ ਕੀ ਆਸੀਸ ।। ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ, ਸਦਾ ਭਜਹੁ ਜਗਦੀਸ ।।"** (ਪੰਨਾ ੪੯੬/੪) ਡਾਢੇ ਪ੍ਰੇਮ ਵਿੱਚ ਗਾਇਨ ਕੀਤੇ। ਬੱਸ ਗੁਰੂ ਦੀ ਬਾਣੀ ਤੋਂ ਛੁੱਟ ਨਾ ਹੀ ਕੋਈ ਸੇਹਰਾ ਅਤੇ ਨਾ ਹੀ ਕੋਈ ਸਿੱਖਿਆ ਪੜ੍ਹੀ ਜਾਂ ਗਾਈ ਗਈ, ਸਤਿਗੁਰੂ ਜੀ ਦੀ ਅਸੀਸ ਦੇ ਹੁੰਦਿਆਂ ਕਿਸੇ ਨਾਮ-ਧਰੀਕ ਪਤਵੰਤੇ ਸੱਜਣ, ਲੀਡਰ, ਘੜੰਮ ਚੌਧਰੀ ਜਾਂ ਮਾਇਆਧਾਰੀ ਖੜਪੈਂਚ ਦੀ ਅਸੀਸ ਦੀ ਕੋਈ ਲੋੜ ਨਾ ਰਹੀ।

ਅਨੰਦ ਕਾਰਜ ਦੀ ਸਮਾਪਤੀ ਤੇ ਅਰਦਾਸ ਹੋਈ, ਸਤਿਗੁਰੂ ਜੀ ਦੇ ਹੁਕਮਨਾਮੇ ਉਪ੍ਰੰਤ ਦੇਗ ਵਰਤਾਈ ਗਈ ਅਤੇ ਸੰਗਤਾਂ ਥਾਓ ਥਾਈ ਚਲੀਆਂ ਗਈਆਂ।

ਦੁਪਹਿਰ ਦਾ ਇੱਕ ਵੱਜ ਚੁੱਕਾ ਸੀ। ਗੁਰੂ ਕਾ ਲੰਗਰ ਤਿਆਰ ਸੀ। ਸਭ ਨੇ ਮਿਲਕੇ ਇਕੋ ਪੰਗਤ ਵਿੱਚ ਬੈਠਕੇ ਲੰਗਰ ਛਕਿਆ। ਸੰਗਤਾਂ ਲੰਗਰ ਛਕ ਰਹੀਆਂ ਸਨ ਅਤੇ ਟੇਪ-ਰਿਕਾਰਡ ਤੋਂ ਕੀਰਤਨ ਸੁਣਾਇਆ ਜਾ ਰਿਹਾ ਸੀ—**"ਹਮ ਘਰਿ ਸਾਜਨ ਆਏ।"**

ਲੌਂਦੇ ਪਹਿਰ ਬਰਾਤ ਵਿਦਾ ਹੋਈ। ਕਿਸੇ ਨੇ ਵੀ ਦਾਜ ਦੇਣ ਦਾ ਕੋਈ ਖ਼ਿਆਲ ਨਾ ਕੀਤਾ। ਮਾਪਿਆਂ ਸੰਬੰਧੀਆਂ ਨੇ ਆਪਣੀ ਧੀ ਨੂੰ ਕਾਰ ਵਿੱਚ ਬਿਠਾਇਆ, ਫਤਹਿ ਬੁਲਾਈ ਅਤੇ ਬਰਾਤ ਦੇ ਤੁਰਨ ਸਮੇਂ **"ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ"** ਦਾ ਜੈਕਾਰਾ ਗਜਾ ਦਿੱਤਾ।

ਵਿਆਹ ਹੋ ਗਿਆ, ਬਰਾਤ ਚਲੀ ਗਈ ਪਰ **"ਹਮ ਘਰਿ ਸਾਜਨ ਆਏ"** ਵਾਲਾ ਨਜ਼ਾਰਾ ਸਭ ਦੀਆਂ ਅੱਖਾਂ ਸਾਹਮਣੇ ਉਵੇਂ ਹੀ ਘੁੰਮ ਰਿਹਾ ਸੀ।

---

ਮਾਤਾ ਪ੍ਰੀਤਿ ਕਰੇ ਪੁਤੁ ਖਾਇ ।।
ਮੀਨੇ ਪ੍ਰੀਤਿ ਭਈ ਜਲਿ ਨਾਇ ।।
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ।।

(ਗਉੜੀ ਗੁਆਰੇਰੀ, ਮਹਲਾ ੪, ਪੰਨਾ ੧੬੪/੯)

# ਅਹਿਸਾਸ

ਬੀਬੀ ਨਰਿੰਦਰ ਕੌਰ ਵਾਸਤੇ ਸਾਰੀ ਜ਼ਿੰਦਗੀ ਵਿੱਚ ਇਹ ਸਭ ਤੋਂ ਵੱਧ ਸੋਗ ਦਾ ਦਿਨ ਸੀ। ਜਦੋਂ ਉਸਦੇ ਦਿਲ ਤੋਂ ਗਮ ਦਾ ਉਬਾਲ ਉੱਠਦਾ ਤਾਂ ਉਸਦੀਆਂ ਅੱਖਾਂ ਵਿੱਚੋਂ ਤ੍ਰਿਪ-ਤ੍ਰਿਪ ਹੰਝੂ ਕਿਰਨ ਲੱਗ ਪੈਂਦੇ। ਸਾਰਾ ਦਿਨ ਰੋਂਦੀ ਦੀਆਂ ਅੱਖਾਂ ਸੁੱਜ ਗਈਆਂ। ਉਹ ਮੁਰਦਿਆਂ ਵਾਂਗ ਫ਼ਰਸ਼ ਤੇ ਢੱਠੀ ਪਈ ਰਹੀ। ਜਦੋਂ ਵੀ ਉਹ ਉੱਠਕੇ ਫਿਰਨ ਤੁਰਨ ਦਾ ਹੀਆ ਕਰਦੀ ਤਾਂ ਉਸਨੂੰ ਐਸੀ ਘਮੇਰ ਪੈਂਦੀ ਕਿ ਉਹ ਫਰਸ਼ ਤੇ ਡਿੱਗ ਪੈਂਦੀ।

ਆਪਣੇ ਮਾਮੇ ਦੀ ਇੰਗਲੈਂਡ ਤੋਂ ਆਈ ਚਿੱਠੀ ਪੜ੍ਹਦੇ ਸਾਰ ਨਰਿੰਦਰ ਕੌਰ ਦਾ ਰੰਗ ਪੀਲਾ ਪੈ ਗਿਆ। ਉਹ ਕਾਲਜ ਨਾ ਠਹਿਰ ਸਕੀ। ਹਉਕੇ ਭਰਦੀ ਹੋਸਟਲ ਵਿੱਚ ਆਪਣੇ ਕਮਰੇ ਅੰਦਰ ਆ ਵੜੀ। ਬੂਹੇ ਦੀ ਚਿਟਕਣੀ ਅੰਦਰੋਂ ਬੰਦ ਕਰਦਿਆਂ ਫਰਸ਼ ਤੇ ਡਿੱਗ ਪਈ, ਕਾਫ਼ੀ ਦੇਰ ਫਰਸ਼ ਤੇ ਹੀ ਢੱਠੀ ਪਈ ਰਹੀ ਅਤੇ ਚਿੱਠੀ ਨੂੰ ਪੜ੍ਹ ਪੜ੍ਹ ਰੋਂਦੀ ਰਹੀ। ਉਸ ਦਿਨ ਉਸਨੂੰ ਖਾਣ-ਪੀਣ ਦੀ ਵੀ ਕੋਈ ਸੁੱਧ ਨਾ ਰਹੀ। ਉਸਦੀਆਂ ਸਹੇਲੀਆਂ ਨੇ ਕਈ ਵੇਰ ਉਸ ਦਾ ਬੂਹਾ ਖੜਕਾਇਆ ਪਰ ਨਰਿੰਦਰ ਕੌਰ ਅੰਦਰੋਂ ਬਿਲਕੁਲ ਨਾ ਕੁਸਕੀ। ਗਮ ਵਿੱਚ ਗੜੂੰਦ ਉਹ ਹਉਕੇ ਭਰਦੀ ਰਹੀ। ਰਾਤ ਪੈ ਗਈ ਪਰ ਉਸਨੂੰ ਨੀਂਦ ਨਾ ਪਈ। ਬਰਸਾਤ ਦੇ ਬੱਦਲਾਂ ਵਾਂਗ ਉਸਦੇ ਦਿਲ ਤੋਂ ਅਜੀਬ ਖ਼ਿਆਲ ਬਣ-ਬਣ ਉੱਠਣ ਅਤੇ ਜਦੋਂ ਗਮ ਦਾ ਭਾਰ ਵਧੇਰੇ ਵਧ ਜਾਏ ਤਾਂ ਉਸਦੀਆਂ ਅੱਖਾਂ ਵਿੱਚ ਫਰਲ-ਫਰਲ ਪਾਣੀ ਵਗ ਤੁਰੇ। ਇਸੇ ਹੀ ਦਸ਼ਾ ਵਿੱਚ ਰਾਤ ਦੇ ਬਾਰਾਂ ਵਜ ਗਏ। ਕੁਝ ਦੇਰ ਬਾਅਦ ਘੜੀ ਨੇ ਇੱਕ ਟੰਨ ਵਜਾਈ ਅਤੇ ਫਿਰ ਕੁਝ ਸਮੇਂ ਬਾਅਦ ਇੱਕ ਟੰਨ ਦੀ ਹੋਰ ਆਵਾਜ਼ ਆਈ। ਰਾਤ ਦੇ ਦੋ ਵੱਜ ਚੁੱਕੇ ਸਨ। ਚਾਰੇ ਪਾਸੇ ਚੁੱਪ ਛਾਈ ਹੋਈ ਸੀ। ਰਾਤ ਹਨ੍ਹੇਰੀ ਸੀ ਪਰ ਹੋਸਟਲ ਦੇ ਵਰਾਂਡਿਆਂ ਅਤੇ ਸੜਕਾਂ ਦੀਆਂ ਬੱਤੀਆਂ ਟਿਮਟਿਮਾ ਰਹੀਆਂ ਸਨ। ਨਰਿੰਦਰ ਕੌਰ ਦੇ ਹਿਰਦੇ ਦੀ ਬੱਤੀ ਕਦੇ ਬਿਲਕੁਲ ਥੱਲੇ ਜਾ ਡਿੱਗਦੀ ਅਤੇ ਕਦੇ ਕਦਾਈ ਉੱਤੇ ਉੱਠ ਪੈਂਦੀ। ਉਸ ਨੇ ਹੌਂਸਲਾ ਕਰਕੇ ਪੈੱਨ ਅਤੇ ਪੈਡ ਮੇਜ਼ ਉੱਤੋਂ ਚੁੱਕਿਆ ਅਤੇ ਇਉਂ ਲਿਖਣਾ ਅਰੰਭ ਕਰ ਦਿੱਤਾ : ...

ਮੇਰੀ ਮਾਂ ਜਾਏ ਵੀਰ,

ਅੱਜ ਮਾਮਾ ਜੀ ਦੀ ਬਰਮਿੰਘਮ ਤੋਂ ਚਿੱਠੀ ਆਈ, ਜਿਸ ਦੇ ਪੜ੍ਹਦੇ ਸਾਰ ਹੀ ਮੇਰੇ ਦਿਲ ਵਿੱਚ ਡੋਬ ਪੈਣ ਲੱਗ ਪਏ। ਮੈਂ ਕਾਲਜ ਨਾ ਠਹਿਰ ਸਕੀ ਅਤੇ ਗਮ ਦੀ ਮਾਰੀ ਹੋਸਟਲ ਆਪਣੇ ਕਮਰੇ ਵਿੱਚ ਆਣ ਢੱਠੀ। ਸਾਰਾ ਦਿਨ ਚਿੱਠੀ ਪੜ੍ਹ-ਪੜ੍ਹ ਰੋਂਦੀ ਰਹੀ। ਹਉਕੇ ਭਰਦੀ ਤੇਰੀ ਸ਼ਕਲ ਨੂੰ ਯਾਦ ਕਰਦੀ ਰਹੀ। ਖਾਣਾ ਪੀਣਾ ਸੱਭ ਭੁੱਲ ਗਈ। ਸ਼ੁਦੈਣਾਂ ਵਾਂਗ ਫਰਸ਼ ਤੇ ਹੀ ਲੇਟੀ ਰਹੀ ਹਾਂ। ਹੁਣ ਰਾਤ ਦੇ ਦੋ ਵੱਜ ਚੁੱਕੇ ਹਨ। ਆਪਣੇ ਦਿਲ ਤੇ ਪਏ ਗਮ ਦਾ ਭਾਰ ਹੌਲਾ ਕਰਨ ਲਈ ਤੇਰੇ ਵੱਲ ਇਹ ਸਤਰਾਂ ਲਿਖ ਰਹੀ ਹਾਂ।

ਵੇ ਵੀਰਾ ! ਤੂੰ ਪਰਾਏ ਦੇਸ਼ ਜਾਕੇ ਸਾਨੂੰ ਸਭ ਨੂੰ ਭੁਲਾ ਬੈਠਾ ? ਕੀ ਤੈਨੂੰ ਬਾਪੂ ਜੀ ਤੇ ਮਾਤਾ ਜੀ ਦੀ ਨਸੀਹਤ ਯਾਦ ਨਾ ਰਹੀ ? ਕੀ ਤੈਨੂੰ ਆਪਣੇ ਕੀਤੇ ਬਚਨਾਂ ਦਾ ਚੇਤਾ ਨਾ ਰਿਹਾ ? ਕੀ ਤੈਨੂੰ ਆਪਣੇ ਬਜ਼ੁਰਗਾਂ ਦਾ ਅਹਿਸਾਸ ਨਾ ਰਿਹਾ ? ਤੈਨੂੰ ਸਿੱਖੀ ਖਾਤਰ ਮਰ ਮਿਟਣ ਵਾਲੇ ਸ਼ਹੀਦਾਂ, ਮਾਤਾਵਾਂ, ਭੈਣਾਂ ਤੇ ਵੀਰਾਂ ਦੀਆਂ ਕੁਰਬਾਨੀਆਂ ਯਾਦ ਨਾ ਆਈਆਂ ਤੇਰੀ ਮੱਤ ਨੂੰ ਕੀ ਵਾ ਵੱਗ ਪਈ ਕਿ ਤੈਂ ਸਿੱਖੀ ਸਰੂਪ ਨੂੰ ਤਲਾਂਜਲੀ ਦੇ ਦਿੱਤੀ ਅਤੇ ਸਿਰ ਮੂੰਹ ਮੁਨਾ ਕੇ ਅਨਮਤੀਆਂ ਵਿੱਚ ਜਾ ਰਲਿਆ ? ਕਿਹੜੇ ਦੁੱਖੋਂ ਤੂੰ ਗੁਰੂ ਨੂੰ ਪਿੱਠ ਦਿਖਾ

ਬੈਠਾ ? ਕਿਹੜੇ ਲਾਲਚ ਵਿੱਚ ਫਸਕੇ ਤੈਂ ਸਿੱਖੀ ਸਰੂਪ ਨੂੰ ਵਿਸਾਰ ਦਿੱਤਾ ? ਤੈਨੂੰ ਕਿਸ ਗੱਲ ਦੀ ਥੁੜ ਪੈ ਗਈ ਕਿ ਤੂੰ ਗੁਰੂ ਨੂੰ ਬੇਦਾਵਾ ਦੇ ਗਿਆ ? ਜ਼ਰਾ ਦੱਸ ਤੇ ਸਹੀ।

ਤੈਨੂੰ ਸਿਰ ਮੂੰਹ ਮੁਨਾਉਂਦੇ ਨੂੰ ਸ਼ਰਮ ਨਾ ਆਈ ? ਕੀ ਤੂੰ ਏਨਾ ਬੇਹਯਾ ਹੋ ਗਿਆ ਕਿ ਆਪਣੇ ਪਿਓ ਦੀ ਚਿੱਟੀ ਦਾੜ੍ਹੀ ਦੀ ਵੀ ਲਾਜ ਨਾ ਰੱਖੀ ? ਤੇਰਾ ਪਿਓ ਤਾਂ ਲੋਕਾਂ ਨੂੰ ਗੁਰਮਤਿ ਗ੍ਰਹਿਣ ਕਰਨ ਲਈ ਪ੍ਰਚਾਰ ਕਰੇ ਅਤੇ ਤੂੰ ਉਸਦਾ ਪੁੱਤਰ ਹੋ ਕੇ ਸਿੱਖੀ ਨੂੰ ਛੱਡ ਕੇ ਅਨਮਤੀਆਂ ਵਿੱਚ ਜਾ ਰਲੇਂ ? ਕਿੰਨੀ ਸ਼ਰਮ ਦੀ ਗੱਲ ਹੈ ?

ਤੈਨੂੰ ਰੱਬ ਵੱਲੋਂ ਬਖਸ਼ੀ ਸਾਬਤ ਸੂਰਤ ਨੂੰ ਭੰਨਣ ਤੋੜਨ ਲੱਗਿਆਂ ਕੋਈ ਸ਼ਰਮ ਨਾ ਆਈ ? **"ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ।"** ਕੀ ਤੂੰ ਆਪਣੀ ਸ਼ਕਲ ਵਿਗਾੜ ਕੇ ਬੇਈਮਾਨ ਨਹੀਂ ਬਣ ਗਿਆ ? ਕੀ ਬੇਈਮਾਨਾਂ ਦਾ ਕੋਈ ਇਤਬਾਰ ਕਰ ਸਕਦਾ ਹੈ ? ਲੋਕੀਂ ਤਾਂ ਨੇਕ ਬਣਨ ਦੇ ਉਪਰਾਲੇ ਕਰਦੇ ਹਨ ਪਰ ਤੈਂ ਬੇਈਮਾਨ ਬਣਨਾ ਪਸੰਦ ਕੀਤਾ। ਮੈਂ ਸੋਚਦੀ ਹਾਂ ਕਿ ਤੈਨੂੰ ਕੀ ਹੋ ਗਿਆ ? ਤੇਰੀ ਮੱਤ ਤੇ ਕੀ ਪੜਦਾ ਪੈ ਗਿਆ। ਐਸੀ ਕਿਹੜੀ ਬਿਪਤਾ ਵਿੱਚ ਫਸ ਗਿਆ ਹੈਂ ਜਿਸ ਕਾਰਨ ਤੈਨੂੰ ਇਹ ਬੱਜਰ ਪਾਪ ਕਰਨਾ ਪਿਆ ? ਕੀ ਇਹ ਕੁਕਰਮ ਕਰਕੇ ਤੇਰੀ ਗੁਰੂ ਘਰੋਂ ਮੌਤ ਨਹੀਂ ਹੋ ਗਈ ? ਕੀ ਤੂੰ ਪਤਿਤ ਹੋਕੇ ਹੁਣ ਸਾਡੇ ਵਿੱਚ ਰਲਕੇ ਬਹਿ ਸਕੇਂਗਾ ? ਜਦੋਂ ਤੇਰੀ ਇਸ ਕਰਤੂਤ ਦਾ ਬਾਪੂ ਜੀ ਅਤੇ ਬੇਬੇ ਜੀ ਨੂੰ ਪਤਾ ਲੱਗੇਗਾ ਤਾਂ ਉਨ੍ਹਾਂ ਤੇ ਕੀ ਬੀਤੇਗੀ ? ਕੀ ਤੂੰ ਪੁੱਤ ਹੋ ਕੇ ਉਨ੍ਹਾਂ ਦੀ ਜਾਨ ਦਾ ਵੈਰੀ ਬਣ ਗਿਆ ਹੈਂ ? ਕੀ ਉਨ੍ਹਾਂ ਨੇ ਤੈਨੂੰ ਇਸੇ ਹੀ ਕਰਕੇ ਪਾਲਿਆ ਕਿ ਵੱਡਾ ਹੋ ਕੇ ਉਨ੍ਹਾਂ ਦੇ ਲਈ ਦੁੱਖ ਖੜਾ ਕਰੇਂ ਅਤੇ ਬੁੱਢੇ ਵਾਰੇ ਉਨ੍ਹਾਂ ਦੀ ਪੱਤ ਰੋਲੇਂ ? ਵੀਰਿਆ ! ਤੈਨੂੰ ਇਹ ਕਰਤੂਤ ਕਰਦਿਆਂ ਕਿਸੇ ਦਾ ਡਰ ਭਉ ਨਾ ਰਿਹਾ ? ਤੈਨੂੰ ਆਪਣਾ ਕਲਗੀਆਂ ਵਾਲਾ ਸਤਿਗੁਰੂ ਚੇਤੇ ਨਾ ਆਇਆ ? ਉਨ੍ਹਾਂ ਦੇ ਛੋਟੇ ਸਾਹਿਬਜ਼ਾਦੇ ਸਿੱਖੀ ਖਾਤਰ ਨੀਹਾਂ ਵਿੱਚ ਚਿਣੇ ਜਾਂਦੇ ਅਨੁਭਵੇਂ ਨਾ ਹੋਏ ? ਭਾਈ ਤਾਰੂ ਸਿੰਘ ਦੇ ਖੋਪਰੀ ਲੁਹਾਉਣ, ਭਾਈ ਮਨੀ ਸਿੰਘ ਦਾ ਬੰਦ ਬੰਦ ਕਟਵਾਣ, ਭਾਈ ਮਤੀ ਦਾਸ ਦਾ ਆਰੇ ਨਾਲ ਚੀਰੇ ਜਾਣਾ, ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ ਦਾ ਚਰਖੜੀਆਂ ਤੇ ਚੜ੍ਹਾਏ ਜਾਣਾ, ਭਾਈ ਦਿਆਲੇ ਦਾ ਦੇਗ ਵਿੱਚ ਉਬਾਲੇ ਜਾਣਾ, ਮੀਰ ਮਨੂੰ ਦੀ ਜੇਲ੍ਹ ਵਿੱਚ ਮਾਤਾਵਾਂ ਭੈਣਾਂ ਵੱਲੋਂ ਸਵਾ-ਸਵਾ ਮਣ ਪੀਸਣ ਪੀਸਣੇ, ਆਪਣੇ ਬੱਚਿਆਂ ਦੇ ਟੋਟੇ-ਟੋਟੇ ਕਰਵਾ, ਝੋਲੀਆਂ ਵਿੱਚ ਪਵਾ ਅਤੇ ਉਨ੍ਹਾਂ ਦੀਆਂ ਆਂਦਰਾਂ ਦੇ ਹਾਰ ਗਲਾਂ ਵਿੱਚ ਪਵਾਉਣ ਦੀਆਂ ਹਿਰਦੇ ਵੇਧਕ ਸਾਖੀਆਂ ਦੀ ਤੈਨੂੰ ਕੋਈ ਸਾਰ ਨਾ ਰਹੀ? ਸਿੱਖੀ ਨੂੰ ਕਾਇਮ ਰੱਖਣ ਵਾਸਤੇ ਸਾਡੇ ਬਜ਼ੁਰਗਾਂ ਨੇ ਅਸਹਿ ਅਕਹਿ ਕਸ਼ਟ ਸਹਾਰੇ, ਘਰੋਂ ਬੇਘਰ ਹੋਏ, ਜੰਗਲਾਂ ਵਿੱਚ ਰੁਲੇ, ਜੰਗਾਂ ਜੁੱਧਾਂ ਵਿੱਚ ਭੁੱਖੇ ਤਿਹਾਏ ਵੈਰੀ ਨਾਲ ਲੋਹਾ ਲੈਂਦੇ ਰਹੇ, ਕਿਸੇ ਈਨ ਨਹੀਂ ਮੰਨੀ, ਧਰਮ ਤੋਂ ਨਾ ਡੋਲੇ, ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਬਾਹਿਆ ਪਰ ਤੂੰ ਸਿੱਖਾਂ ਦੇ ਘਰ ਜਨਮ ਲੈ ਕੇ ਇਹ ਕੀ ਕਲੰਕ ਲਗਾ ਬੈਠਾ ? ਤੂੰ ਗੁਰੂ ਤੋਂ ਵੀ ਗਿਆ ਤੇ ਸਾਥੋਂ ਵੀ। ਲੋਕੀਂ ਤਾਂ ਮੋਇਆਂ ਤੇ ਕੀਰਨੇ ਪਾਉਂਦੇ ਹਨ ਪਰ ਅਸੀ ਤੈਨੂੰ ਸਿਰਮੁੰਨੇ ਪਤਿਤ ਨੂੰ ਜਿਊਂਦੇ ਹੀ ਮੋਇਆ ਸਮਝ ਲਿਆ ਹੈ। ਤੈਨੂੰ ਰੋ ਲਿਆ ਹੈ। ਸਾਰਾ ਦਿਨ ਅੱਧੀ ਰਾਤ ਤੱਕ ਬਹੁਤੇਰੇ ਹੰਝੂ ਵਗਾ ਲਏ ਹਨ। ਮਾਮਾ ਜੀ ਦਾ ਇਹ ਖ਼ਤ ਸਾਡੇ ਵਾਸਤੇ ਬਾਪੂ ਜੀ ਦੇ ਘਰ ਤੇਰੀ ਮੌਤ ਦਾ ਸੁਨੇਹਾ ਹੈ। ਜੇ ਤੂੰ ਗੁਰੂ ਦਾ ਨਹੀਂ ਰਿਹਾ ਤਾਂ ਸਾਡਾ ਕੀ ਲੱਗਦਾ ਹੈਂ ? ਯਾਦ ਰੱਖੀਂ ! ਤੈਂ ਇਹ ਕਰਤੂਤ ਕਰਕੇ ਆਪਣੀ ਮਾਂ ਦੀ ਕੁੱਖ ਨੂੰ ਲਾਜ ਲਾਈ ਹੈ। ਤੂੰ ਦੀਨ ਗਵਾਇਆ ਹੈ। ਦੁਨੀਆਂ ਨੇ ਵੀ ਤੇਰਾ ਸਾਥ ਨਹੀਂ ਦੇਣਾ। ਗੁਰੂ ਨੂੰ ਪਿੱਠ ਦਿਖਾ ਕੇ ਤੂੰ ਦੁਨੀਆਂ ਵਿੱਚ ਸੁੱਖ ਨਹੀਂ ਪਾ ਸਕੇਂਗਾ। ਦਰ ਦਰ ਤੇ ਠੇਡੇ ਹੀ ਖਾਏਂਗਾ।

ਤੈਨੂੰ ਗੁਰੂ ਘਰੋਂ ਨਿਰਮਲ ਨਾਂ ਮਿਲਿਆ ਸੀ। ਤੂੰ ਸਿਰ ਮੂੰਹ ਮੁਨਾਕੇ ਹੁਣ ਸਿੰਘ (ਸ਼ੇਰ

ਸੂਰਮਾ) ਨਹੀਂ ਰਿਹਾ ਸਗੋਂ ਨਿਰਮਲ ਸਿੰਘ ਦੀ ਥਾਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦਾ ਦਾਸ ਬਣ ਗਿਆ ਹੈਂ। ਨਹੀਂ ਨਹੀਂ ਤੂੰ ਤੇ ਨਿਰਮਲ ਦੀ ਥਾਂ ਪਤਿਤ ਹੋ ਗਿਆ ਹੈਂ। **"ਪਤਿਤ ਦਾਸ"** ਬਣ ਗਿਆ ਹੈਂ। ਜਿੰਨੀ ਦੇਰ ਤੂੰ ਮੁੜ ਗੁਰੂ ਦਰਬਾਰ ਪੰਜਾਂ ਪਿਆਰਿਆਂ ਅੱਗੇ ਪੇਸ਼ ਹੋ ਕੇ ਆਪਣੀਆਂ ਭੁੱਲਾਂ ਨਹੀਂ ਬਖਸ਼ਾਉਂਦਾ ਅਤੇ ਅੰਮ੍ਰਿਤ ਛਕ ਕੇ ਸਿੰਘ ਨਹੀਂ ਸਜਦਾ ਉਨੀ ਦੇਰ ਸਾਡੇ ਮੱਥੇ ਨਾ ਲੱਗੀਂ। ਆਪਣੇ ਮਨੋਂ ਇਹ ਗਲ ਕੱਢ ਦੇਵੀਂ ਕਿ ਤੂੰ ਸਾਡਾ ਭਰਾ ਹੈਂ ਜਾਂ ਅਸੀਂ ਤੇਰੇ ਕੁਝ ਲੱਗਦੇ ਹਾਂ। —ਨਰਿੰਦਰ ਕੌਰ

ਨਿਰਮਲ ਸਿੰਘ ਦਫ਼ਤਰੋਂ ਛੁੱਟੀ ਕਰ ਕੇ ਘਰ ਪੁੱਜਾ ਹੀ ਸੀ ਕਿ ਲੈਟਰ ਬਕਸ ਦੀ ਖਿੜਕੀ ਖੋਲ੍ਹਦਿਆਂ ਵੱਡੀ ਭੈਣ ਦੀ ਚਿੱਠੀ ਮਿਲ ਗਈ, ਕੁਰਸੀ ਤੇ ਬੈਠ ਕੇ ਚਿੱਠੀ ਖੋਲ੍ਹੀ ਤੇ ਪੜ੍ਹਣੀ ਸ਼ੁਰੂ ਕੀਤੀ। ਜਿਉਂ-ਜਿਉਂ ਉਹ ਚਿੱਠੀ ਪੜ੍ਹਦਾ ਜਾ ਰਿਹਾ ਸੀ, ਉਸ ਦੀਆਂ ਅੱਖਾਂ ਵਿੱਚੋਂ ਪਛਤਾਵੇ ਦੇ ਹੰਝੂ ਪਰਲ ਪਰਲ ਵਗ ਰਹੇ ਸਨ। ਉਸਨੂੰ ਵੱਡੀ ਭੈਣ ਦੇ ਲਿਖੇ ਸ਼ਬਦਾਂ ਦਾ ਅਹਿਸਾਸ ਹੁੰਦਿਆਂ ਹੀ ਇੱਕ ਝੁਣਝੁਣੀ ਜਿਹੀ ਆਈ। ਸ਼ੀਸ਼ੇ ਕੋਲ ਸ਼ੈਲਫ ਤੇ ਪਏ ਬਲੇਡ, ਸ਼ੇਵਿੰਗ ਮਸ਼ੀਨ, ਕੈਂਚੀ ਤੇ ਹੋਰ ਦਾੜ੍ਹੀ ਵਾਲ ਮੁੰਨਣ ਦਾ ਸਮਾਨ ਉਸ ਨੂੰ ਆਰੇ ਗੰਡਾਸੇ ਤੇ ਕੁਹਾੜੇ ਭਾਸਣ ਲੱਗ ਪਿਆ ਜਿਸ ਨਾਲ ਉਸ ਨੇ ਆਪਣੀ ਸਿੱਖੀ ਸੂਰਤ ਦੇ ਮੁਨਾਰਿਆਂ ਨੂੰ ਢਹਿ ਢੇਰੀ ਕਰ ਦਿੱਤਾ ਸੀ।

ਹੁਣ ਉਹ ਆਪਣੀ ਕਰਤੂਤ ਤੇ ਪਛਤਾ ਰਿਹਾ ਸੀ। ਉਸਦੇ ਮੂੰਹ ਤੇ ਮੁਰਦੇਹਾਣੀ ਛਾਈ ਹੋਈ ਸੀ। ਸਾਹਮਣੇ ਕੰਧ ਤੇ ਲਟਕ ਰਹੀ ਉਸਦੀ ਪਹਿਲੀ ਫੋਟੋ ਸਰਦਾਰ ਵਾਲੀ ਉਸ ਦਾ ਮੂੰਹ ਚਿੜਾ ਰਹੀ ਸੀ। ਹੰਝੂ ਕੇਰਦਾ ਕੇਰਦਾ ਉਹ ਇਕ ਦਮ ਜੋਸ਼ ਵਿੱਚ ਆਇਆ ਤੇ ਸ਼ੀਸ਼ੇ ਕੋਲ ਪਿਆ ਦਾੜ੍ਹੀ ਮੁੰਨਣ ਦਾ ਸਾਰਾ ਸਾਮਾਨ ਉਸ ਬਾਰੀ ਵਿੱਚੋਂ ਬਾਹਰ ਵਗਾਹ ਮਾਰਿਆ। ਹੰਝੂਆਂ ਨਾਲ ਭਿੱਜੀ ਹੋਈ ਇੱਕ ਪਤ੍ਰਕਾ ਉਹ ਆਪਣੀ ਭੈਣ ਨੂੰ ਲਿਖ ਰਿਹਾ ਸੀ, ਜਿਸ ਵਿੱਚ ਗਲਤੀ ਦਾ ਅਹਿਸਾਸ ਤੇ ਮੁੜ ਸਾਬਤ ਸੂਰਤ ਸੱਜ ਜਾਣ ਦਾ ਪ੍ਰਣ ਕੀਤਾ ਗਿਆ ਸੀ।

---

# ਬਗਾ ਬਗੇ ਕੱਪੜੇ

ਮੱਸਿਆ ਦਾ ਮੇਲਾ ਭਰਿਆ ਹੋਇਆ ਸੀ, ਭੀੜ ਕਰ ਕੇ ਮੋਢੇ ਨਾਲ ਮੋਢਾ ਖਹਿ ਰਿਹਾ ਸੀ। ਗਲੀ ਵਿੱਚੋਂ ਲੰਘ ਰਹੇ ਰਾਹੀਆਂ ਵਿੱਚ ਇੱਕ ਸਿੱਧੇ ਦਾਹੜੇ ਵਾਲਾ ਬਿਰਧ ਵੀ ਸਫੈਦ ਬਸਤਰ ਪਾਈ ਜਾ ਰਿਹਾ ਸੀ। ਅਚਨਚੇਤ ਹੀ ਉਸ ਦਾ ਮੋਢਾ ਇੱਕ ਪਾਟੇ ਹੋਏ ਲੀੜਿਆਂ ਵਾਲੇ ਨਾਲ ਜਿਸ ਦਾ ਰੰਗ ਕਾਲਾ ਤੇ ਵਾਲ ਬਿਖਰੇ ਹੋਏ ਸਨ, ਛੋਹਿਆ ! ਚੋਲੇ ਤੇ ਕੁਛ ਦਾਗ ਲੱਗ ਗਿਆ। ਬਿਰਧ ਨੇ ਗੁੱਸੇ ਵਿੱਚ ਆ ਉਹਨੂੰ ਸੋਟੀ ਕੱਢ ਮਾਰੀ। ਜਾਂ ਲੋਕਾਂ ਪੁੱਛਿਆ "ਇੰਨੇ ਗੁੱਸੇ ਵਿੱਚ ਕਿਉਂ ਆਉਂਦੇ ਹੋ" ਤਾਂ ਉਸਨੇ ਕਿਹਾ, "ਤੁਸੀਂ ਨਹੀਂ ਜਾਣਦੇ ਮੈਂ ਅਖੰਡ ਪਾਠੀ ਹਾਂ ? ਵਹੀਰਿਆਂ ਦੇ ਬੁੰਗੇ ਵਿੱਚ ਧਰੇ ਹੋਏ ਪਾਠ ਵਿੱਚ ਮੇਰੀ ਪਾਠ ਦੀ ਵਾਰੀ ਹੈ। ਮੈਂ ਸੁਛ ਬਸਤਰ ਪਹਿਨੀ ਜਾ ਰਿਹਾ ਸਾਂ ਜੁ ਇਸ ਨੀਚ ਨੇ ਮੇਰੇ ਨਾਲ ਛੂਹ ਕੇ ਮੇਰੀ ਪੁਸ਼ਾਕ ਖਰਾਬ ਕਰ ਦਿੱਤੀ ਹੈ ਹੁਣ ਮੈਂ ਪਾਠ ਕਿੱਦਾਂ ਕਰਾਂਗਾ, ਇਹ ਹੱਤਿਆ ਕਿਸ ਦੇ ਸਿਰ ਤੇ ਪਏਗੀ ?" ਕੋਲ ਖੜੇ ਤੇ ਇੱਕ ਗਭਰੂ ਨੇ ਕਿਹਾ, 'ਬਾਬਾ ਜੀ, ਤੁਹਾਨੂੰ ਭਰਮ ਲੱਗਾ ਹੈ, ਦਾਗ ਨਹੀਂ ਪਿਆ ਐਵੇਂ ਗਰਦ ਲੱਗੀ ਹੋਈ ਹੈ, ਲਓ ਮੈਂ ਝਾੜ ਦੇਂਦਾ ਹਾਂ। ਗਰੰਥੀ ਪ੍ਰਸੰਨ ਹੋ ਗਿਆ ਕਿਉਂ ਜੁ ਉਸ ਨੂੰ ਹੁਣ ਇਹ ਨਿਸ਼ਚਾ ਸੀ ਜੁ ਵੇਲੇ ਸਿਰ ਪੁੱਜ ਕੇ ਪਾਠ ਕਰੇਗਾ ਤੇ ਪੂਜਾ ਦੇ ਸਿਰ ਤੇ ਹੋ ਜਾਵੇਗਾ। ਉਸ ਨੇ ਜਾ ਕੇ ਮੱਥਾ ਟੇਕਿਆ, ਬਾਬੇ ਦੇ ਦੀਦਾਰ ਕੀਤੇ ਤਾਂ ਹੁਕਮ ਆਇਆ :—

**"ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥"** (ਪੰਨਾ ੭੨੯/੪)

---

# ਘਾਲਿ ਖਾਇ ਕਿਛੁ ਹਥਹੁ ਦੇਇ

(ਪੰਨਾ ੧੨੪੫/੧੯)

ਪਠਾਨਕੋਟ ਐਕਸਪ੍ਰੈਸ ਬੀਨਾ ਰੇਲਵੇ ਸਟੇਸ਼ਨ ਉੱਤੇ ਸਾਢੇ ਤਿੰਨ ਘੰਟੇ ਲੇਟ ਪੁੱਜੀ। ਜਿਸ ਕਰਕੇ ਰਾਏਪੁਰ ਜਾਣ ਵਾਲੀ ਬੋਗੀ ਦੇ ਮੁਸਾਫਰਾਂ ਨੂੰ ਬੀਨਾ ਜੰਕਸ਼ਨ ਉੱਤੇ ਪੂਰੇ ਸੱਤ ਘੰਟੇ ਉਡੀਕਣਾ ਪਿਆ।

ਇੱਕ ਬੜਾ ਸੋਹਣਾ-ਸਜੀਲਾ ਸਿੱਖ ਨੌਜਵਾਨ, ਦੂਹਰੀ ਦਸਤਾਰ ਸਜਾਈ, ਆਪਣੇ ਇੱਕ ਬੱਚੇ ਅਤੇ ਪਤਨੀ ਨਾਲ ਇੱਕ ਬੋਗੀ ਵਿੱਚ ਬੈਠਾ ਰਾਏਪੁਰ ਜਾ ਰਿਹਾ ਸੀ। ਉਸ ਬੋਗੀ ਵਿੱਚ ਹੋਰ ਵੀ ਪੰਜਾਬੀ ਬੈਠੇ ਹੋਏ ਸਨ। ਬੋਗੀ ਨੂੰ ਐਕਸਪ੍ਰੈਸ ਨਾਲੋਂ ਕੱਟ ਕੇ ਬੀਨਾ ਸਟੇਸ਼ਨ ਦੀ ਖੁੱਡੇ ਲਾਈਨ ਵਿੱਚ ਖੜ੍ਹਾ ਕਰ ਦਿੱਤਾ ਗਿਆ।

ਉਸ ਸਿੱਖ ਜੋੜੇ ਨੇ ਰੋਟੀ ਖਾਣ ਮਗਰੋਂ ਸੇਬ ਛਿੱਲ ਕੇ ਖਾਧੇ। ਸਰਦਾਰ ਨੇ ਜਦ ਛਿਲਕੇ ਬਾਰੀ ਵਿੱਚੋਂ ਬਾਹਰ ਸੁੱਟੇ ਤਾਂ ਉਸ ਨੂੰ ਸਾਹਮਣੇ-ਪਰ੍ਹੇ ਪਲੇਟ ਫਾਰਮ ਉੱਤੇ ਇੱਕ ਗਰੀਬ ਛੋਟਾ ਮੁੰਡਾ ਵੇਖ ਰਿਹਾ ਸੀ।

ਉਹ ਮੁੰਡਾ ਸਿਰੋਂ ਪੈਰੋਂ ਨੰਗਾ, ਵਾਲ ਖਿਲਰੇ ਹੋਏ, ਫਟੇ-ਪੁਰਾਣੇ ਇੱਕ ਝੱਗੇ ਵਿੱਚ ਸਰਦੀ ਕਾਰਨ ਠਰੂੰ ਠਰੂੰ ਕਰਦਾ ਦੌੜਦਾ ਆਇਆ ਅਤੇ ਉਹ ਸੇਬ ਦੇ ਛਿਲਕਿਆਂ ਉੱਤੇ ਇਸ ਤਰ੍ਹਾਂ ਪਿਆ ਜਿਵੇਂ ਕੋਈ ਬਾਜ਼ ਆਪਣੇ ਸ਼ਿਕਾਰ ਉੱਤੇ ਪੈਂਦਾ ਹੈ। ਇਸ ਤਰ੍ਹਾਂ ਉਹ ਝੱਟ ਸਾਰੇ ਛਿਲਕੇ ਚੁੱਕ ਕੇ ਖਾ ਗਿਆ।

ਸਰਦਾਰ ਖਿੜਕੀ ਤੋਂ ਇਹ ਸਾਰਾ ਕੁਝ ਪਹਿਲਾਂ ਤਾਂ ਹਸਰਤ ਭਰੀਆਂ ਨਜ਼ਰਾਂ ਨਾਲ ਵੇਖਦਾ ਰਿਹਾ ਪਰ ਫਿਰ ਪਤਨੀ ਨੂੰ ਪੁੱਛਣ ਲੱਗਾ :—

"ਕੋਈ ਰੋਟੀ ਹੈ ਡੱਬੇ ਵਿੱਚ ?"

"ਜੀ ਹੈ !" ਪਤਨੀ ਨੇ ਕਿਹਾ।

"ਡੱਬਾ ਮੈਨੂੰ ਫੜਾਓ !" ਤੇ ਉਸ ਨੇ ਤਿੰਨ ਚਾਰ ਰੋਟੀਆਂ ਉਸ ਬੱਚੇ ਨੂੰ ਦੇ ਦਿੱਤੀਆਂ।

ਬੱਚੇ ਨੇ ਰੋਟੀ ਖਾਂਦਿਆਂ ਇਹ ਗੱਲ ਆਪਣੇ ਵਰਗੇ ਹੋਰ ਕਈ ਬੱਚਿਆਂ ਨੂੰ ਜਾ ਦੱਸੀ।

ਇਸ ਤਰ੍ਹਾਂ ਕਈ ਅੰਵਾਣੇ ਉੱਥੇ ਬੋਗੀ ਕੋਲ ਆ ਗਏ। ਉਨ੍ਹਾਂ ਸਾਰਿਆਂ ਦੀਆਂ ਨਜ਼ਰਾਂ ਉਸ ਸਿੱਖ ਵੱਲ ਲੱਗ ਗਈਆਂ ਅਤੇ ਉਹ ਚੁੱਪ ਕਰ ਕੇ ਖੜੇ ਗਏ।

ਕਾਂਟੇ ਵਾਲੇ ਇੱਕ ਭਾਈ ਨੇ ਜਦ ਉਨ੍ਹਾਂ ਨੂੰ ਦਬਕਾ ਮਾਰ ਕੇ ਉੱਥੋਂ ਨਸਾਇਆ ਤਾਂ ਉਹ ਸਾਰੇ ਬੱਚੇ ਚਾਰ ਪੰਜ ਰੇਲਵੇ ਦੀਆਂ ਲਾਈਨਾਂ ਟੱਪ ਕੇ ਦੂਜੇ ਪਾਸਿਉਂ ਉਸੇ ਬੋਗੀ ਦੇ ਸਾਹਮਣੇ ਫਿਰ ਆ ਖੜੇ ਹੋਏ।

ਦੂਰੋਂ ਇੱਕ ਨਿੱਕੇ ਜਿਹੇ ਮੁੰਡੇ ਨੇ ਸਰਦਾਰ ਵੱਲ ਹੱਥ ਜੋੜ ਕੇ ਉੱਚੀ ਜਿਹੀ ਇਤਨਾ ਹੀ ਆਖਿਆ :

"ਅਰੇ ਸਰਦਾਰ ਜੀ !"

ਸਰਦਾਰ ਦਾ ਦਿਲ ਤਰਸ ਨਾਲ ਭਰ ਗਿਆ। ਉਸਨੇ ਪਤਨੀ ਵੱਲ ਦ੍ਰਵੀ-ਭੂਤ ਹੋ ਕੇ ਇਹ ਪੜ੍ਹਿਆ :

**ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥** (ਪੰਨਾ ੩੧੭/੪)

ਭਾਵ :—ਭੁੱਖਾ ਆਦਮੀ ਇਜ਼ਤ-ਬੇਇਜ਼ਤੀ, ਬੋਲ-ਕੁਬੋਲ ਦੀ ਪਰਵਾਹ ਨਹੀਂ ਕਰਦਾ। ਉਹਨੇ ਪਤਨੀ ਨੂੰ ਪੁੱਛਿਆ :

"ਇਹਨਾਂ ਨੂੰ ਕੀ ਦੇਈਏ ?"

"ਦੋ ਰੁਪਿਆਂ ਦੀ ਭਾਨ ਲਿਆ ਕੇ ਦਸੀ ਦਸੀ ਸਾਰਿਆਂ ਨੂੰ ਵੰਡ ਦਿਓ।" ਪਤਨੀ ਨੇ ਉੱਤਰ ਦਿੱਤਾ।

"ਇੱਕ ਇੱਕ ਦਸੀ ਨਾਲ ਕੀ ਇਨ੍ਹਾਂ ਦਾ ਪੇਟ ਭਰ ਜਾਏਗਾ ?"

"ਫਿਰ ਦੋ ਨਾ ਸਹੀ, ਦਸ ਰੁਪਏ ਦਾ ਨੋਟ ਲੈ ਜਾਓ।" "ਨਾ ਮੇਰੀ ਰਾਣੀ ! ਉਨੇ ਦੇ, ਜਿੰਨੇ ਮੇਰੇ ਗੁਰੂ ਨਾਨਕ ਨੇ ਭੁੱਖੇ ਸਾਧੂਆਂ ਨੂੰ ਖਵਾ ਕੇ ਆਪ ਚਪੇੜਾਂ ਖਾਧੀਆਂ ਸਨ।"

ਭੁੱਖੇ ਸਾਧੂਆਂ, ਗੁਰੂ ਨਾਨਕ ਅਤੇ ਚਪੇੜਾਂ ਦਾ ਨਾਂ ਦੂਵੇ ਹੋਏ ਦਿਲ ਤੋਂ ਸੁਣ ਕੇ ਪਤਨੀ ਨੇ ਝਟ ਕੁ ਆਪਣੇ ਪਤੀ ਵੱਲ ਵੇਖਿਆ ਤੇ ਉਸਦੀਆਂ ਹਿਰਨ ਵਰਗੀਆਂ ਮੋਟੀਆਂ ਤੇ ਸੁੰਦਰ ਅੱਖਾਂ ਭਰ ਆਈਆਂ। ਉਸ ਨੇ ਝੱਟ ਤਲੀਆਂ ਆਪਣੀਆਂ ਅੱਖਾਂ ਅੱਗੇ ਰੱਖ ਲਈਆਂ ਅਤੇ ਪਤੀ ਦੀ ਝੋਲੀ ਵਿੱਚ ਸਿਰ ਸੁੱਟ ਦਿੱਤਾ।

ਪੰਜਾਬੀ ਮੁਸਾਫਰ ਤਾਂ ਸਭ ਕੁਝ ਸਮਝ ਗਏ ਪਰ ਦੂਜੇ ਪ੍ਰਾਂਤਾਂ ਵਾਲੇ ਲੋਕ ਪੰਜਾਬੀਆਂ ਤੋਂ ਪੁੱਛਣ ਲੱਗੇ :—

"ਕਿਆ ਬਾਤ ਹੋ ਗਈ ?"

ਪਰ ਦ੍ਰਵੇ-ਹਿਰਦਿਆਂ ਤੇ ਭਰੀਆਂ ਅੱਖਾਂ ਵਿੱਚੋਂ ਕੋਈ ਵੀ ਕਿਸੇ ਨੂੰ ਕੁਝ ਨਾ ਦੱਸ ਸਕਿਆ।

ਥੋੜ੍ਹੀ ਦੇਰ ਮਗਰੋਂ ਪਤਨੀ ਨੇ ਮੂੰਹ ਚੁੱਕਿਆ ਤੇ ਮੁਸਕਰਾ ਕੇ ਪਰਸ ਵਿੱਚੋਂ ਵੀਹ ਰੁਪਏ ਕੱਢ ਕੇ ਪਤੀ ਨੂੰ ਦੇ ਦਿੱਤੇ।

ਗੱਡੀ ਚੱਲਣ ਵਿੱਚ ਹਾਲਾਂ ਸਾਡੇ ਪੰਜ ਘੰਟੇ ਬਾਕੀ ਸਨ। ਸਰਦਾਰ ਨੇ ਬੋਗੀ ਵਿੱਚੋਂ ਉੱਤਰ ਕੇ ਚਾਹ ਵਾਲੇ ਨਾਲ ਕੁਝ ਗੱਲਬਾਤ ਕੀਤੀ। ਕੋਇਲਾ, ਬਰਤਨ, ਚੁਲ੍ਹਾ ਤੇ ਉਸ ਦੇ ਇਕ ਆਦਮੀ ਨੂੰ ਘੰਟਿਆਂ ਦੇ ਹਿਸਾਬ ਮਜ਼ਦੂਰੀ ਉੱਤੇ ਨਾਲ ਲੈ ਕੇ ਉਹ ਬਜ਼ਾਰੋਂ ਆਟਾ, ਘਿਓ, ਮਿਰਚ-ਮਸਾਲਾ, ਗੋਭੀ, ਆਲੂ ਤੇ ਟਮਾਟਰ ਖਰੀਦ ਲਿਆਇਆ। ਫਿਰ ਉਹ ਡੱਬੇ ਵਿੱਚ ਆ ਕੇ ਪਤਨੀ ਨੂੰ ਕਹਿਣ ਲੱਗਾ :

"ਬਾਬਾ ਜੀ* ਸਮਾਨ ਕੋਲ ਬੈਠੇ ਹਨ, ਤੁਸੀਂ ਆਉ, ਰਲ ਕੇ ਕੁਝ ਸੇਵਾ ਕਰ ਲਈਏ।"

ਦੋਵੇਂ ਜਣੇ ਸਬਜ਼ੀ ਕੱਟਣ-ਬਣਾਉਣ ਅਤੇ ਆਟਾ ਗੁੰਨ੍ਹ ਕੇ ਪਕਾਉਣ ਦੀ ਸੇਵਾ ਕਰਨ ਲੱਗ ਪਏ।

ਜਦ ਰੋਟੀ ਪੱਕ ਗਈ ਤਾਂ ਸਰਦਾਰ ਜੀ ਨੇ ਨਾਲ ਵਾਲੇ ਬੰਦੇ ਨੂੰ ਕਿਹਾ ਕਿ ਸਟੇਸ਼ਨ ਉੱਤੇ ਫਿਰਦੇ ਇਹੋ ਜਿਹੇ ਛੋਟੇ ਹੋਰ ਬੱਚਿਆਂ ਨੂੰ ਵੀ ਬੁਲਾ ਲਿਆਵੇ।

ਬੱਚੇ ਕੀ ਆਏ, ਜਿਵੇਂ ਸਾਰਾ ਸਟੇਸ਼ਨ ਹੀ ਚਾਹ ਵਾਲੀ ਦੁਕਾਨ ਉੱਤੇ ਉਲਟ ਆਇਆ ਜਾਪਣ ਲੱਗਾ। ਸਾਰੇ ਬੱਚਿਆਂ ਨੂੰ ਦੋ-ਦੋ ਪਰਸ਼ਾਦੇ ਤੇ ਉੱਪਰ ਸਬਜ਼ੀ ਵੰਡੀਂਦੀ ਗਈ।

ਜਦ ਸਟੇਸ਼ਨ ਮਾਸਟਰ ਨੇ ਸੁਣਿਆ ਤਾਂ ਉਹ ਵੀ ਆ ਕੇ ਵੇਖਣ ਲੱਗਾ ਤੇ ਸਰਦਾਰ ਜੀ ਨੂੰ ਕਹਿਣ ਲੱਗਾ "ਸਰਦਾਰ ਸਾਹਿਬ ! ਆਪ ਪੰਜਾਬ ਸੇ ਹਮ ਲੋਗੋਂ ਕਾ ਪੇਟ ਭਰਨੇ ਕੇ ਲੀਏ ਯਹਾਂ ਆ ਗਏ ਹੈਂ ਕਿਆ ?"

"ਨਹੀਂ ਸਾਹਿਬ ! ਮੈਂ ਪੰਜਾਬ ਕਾ ਨਹੀਂ ਆਪ ਕੇ ਦੇਸ਼ ਕਾ ਹੀ ਹੂੰ।"

"ਅਛਾ ਆਪ ਕਹਾਂ ਰਹਿਤੇ ਹੈਂ ?"

"ਕਟਨੀ ਔਰ ਰਾਏਪੁਰ ਕੇ ਦਰਮਿਆਨ ਏਕ ਛੋਟੇ ਸੇ ਸ਼ਹਿਰ ਮੇਂ ਸਰਕਾਰੀ ਮੁਲਾਜ਼ਮ ਹੂੰ।"

---

*ਲੇਖਕ

"ਅੱਛਾ, ਆਪ ਇਨ ਬਚੋਂ ਕੋ ਖਾਣਾ ਖਿਲਾਈਏ ਮੈਂ ਥੋੜ੍ਹੀ ਦੇਰ (ਡੀਊਟੀ ਬਦਲਣੇ ਕੇ) ਬਾਅਦ ਹਾਜ਼ਰ ਹੂੰਗਾ, ਫਿਰ ਬਾਤੇਂ ਕਰੇਂਗੇ।"

"ਬਹੁਤ ਅੱਛਾ ਸਾਹਿਬ ! ਸ਼ੁਕਰੀਆ !" ਸਰਦਾਰ ਨੇ ਕਿਹਾ। ਬੱਚਿਆਂ ਨੂੰ ਰੋਟੀ ਖੁਆ ਕੇ ਉਹਨਾਂ ਦੇ ਜੂਠੇ ਗਲਾਸ ਸਾਫ਼ ਕਰ ਕੇ ਪਤੀ ਪਤਨੀ ਬੋਗੀ ਵਿੱਚ ਆ ਬੈਠੇ।

ਗੱਡੀ ਚੱਲਣ ਵਿੱਚ ਹਾਲਾਂ ਵੀ ਦੋ ਘੰਟੇ ਰਹਿੰਦੇ ਸਨ। ਸਟੇਸ਼ਨ ਮਾਸਟਰ ਡਿਊਟੀ ਤੋਂ ਫਾਰਗ ਹੋ ਕੇ ਉੱਥੇ ਆ ਗਿਆ। ਉਸ ਨਾਲ ਕੁਝ ਹੋਰ ਸਟਾਫ਼ ਵੀ ਸੀ। ਉਨ੍ਹਾਂ ਨੂੰ ਉਸ ਬੋਗੀ ਵਿੱਚ ਚੜ੍ਹਦਿਆਂ ਵੇਖ ਕੁਝ ਹੋਰ ਮੁਸਾਫਰ ਤੇ ਦਰਸ਼ਕ ਵੀ ਉੱਥੇ ਆ ਗਏ। ਇਸ ਤਰ੍ਹਾਂ ਡੱਬਾ ਖਚਾ-ਖਚ ਭਰ ਗਿਆ।

ਸਟੇਸ਼ਨ ਮਾਸਟਰ ਨੇ ਪੁੱਛਿਆ :—

"ਸਰਦਾਰ ਜੀ ! ਕਿਆ ਬਾਤ ਥੀ, ਜੋ ਆਪ ਨੇ ਉਦਾਰਤਾ ਸੇ ਇਤਨਾ ਕਸ਼ਟ ਉਠਾ ਕਰ ਹਮਾਰੇ ਗਰੀਬ ਔਰ ਨੀਚ ਜਾਤੀ ਕੇ ਬੱਚੋਂ ਕੋ ਭੋਜਨ ਕਰਾਇਆ, ਔਰ ਇਨ ਕੇ ਜੂਠੇ ਗਲਾਸ ਸਾਫ਼ ਕੀਏ ?"

"ਨਹੀਂ ਸਾਹਿਬ ! ਬਾਤ ਤੋ ਕੁਛ ਨਹੀਂ ਥੀ।" ਜਿਸ ਕੋ ਆਪ ਉਦਾਰਤਾ ਕਹਿਤੇ ਹੈਂ, ਵਹਿ ਹਮਾਰੇ ਲੋਗੋਂ ਕਾ ਆਪਣੀ ਕਮਾਈ ਕਾ ਦਸਵਾਂ ਹਿੱਸਾ (ਦਸਵੰਧ) ਪਹਿਲਾਂ ਹੀ ਅਲਹਿਦਾ ਰਖਣੇ ਕਾ ਹੁਕਮ ਹੈ। ਇਸ ਦਸਵੇਂ ਹਿੱਸੇ ਕਾ ਸਹੀ ਜਗ੍ਹਾ ਪਰ ਖ਼ਰਚ ਕਰਨੇ ਕਾ ਅਵਸਰ, ਹਮ ਲੋਗ ਅਕਸਰ ਢੂੰਡਤੇ ਰਹਿਤੇ ਹੈਂ।

ਵਾਸਤਵ ਮੇਂ ਯਿਹ ਦਸਵੰਧ ਹਮਾਰੇ ਗੁਰੂ ਸਾਹਿਬਾਨ ਕੇ ਨਾਮ ਕਾ ਹੋਤਾ ਹੈ। ਸੋ ਯਿਹ ਖ਼ਰਚ ਉਸ ਫ਼ੰਡ ਸੇ ਕੀਆ ਗਿਆ ਹੈ, ਹਮ ਨੇ ਆਪਣੇ ਪਾਸ ਸੇ ਕੁਛ ਨਹੀਂ ਕੀਆ।

ਦੂਸਰਾ ਆਪ ਨੇ ਜੋ ਨੀਚ ਜਾਤ ਕੇ ਬਚੋਂ ਕੋ ਭੋਜਨ ਖਿਲਾਨੇ ਕੇ ਕਸ਼ਟ ਦਾ ਜ਼ਿਕਰ ਕੀਆ ਹੈ, ਯਿਹ ਸੰਪ੍ਰਦਾਇਕ ਤੌਰ ਪਰ ਛੂਤ-ਛਾਤ ਕੇ ਵਿਰੁੱਧ ਗੁਰੂ ਨਾਨਕ ਦੇਵ ਜੀ ਕਾ ਆਪਣਾ ਆਰੰਭ ਕੀਆ ਹੂਆ ਏਕ ਧਾਰਮਿਕ ਅਸੂਲ ਹੈ। ਜਹਾਂ ਤੱਕ ਕਿ ਗੁਰੂ ਜੀ ਨੇ ਆਪ ਆਪਣੇ ਜੀਵਨ ਕਾਲ ਮੇਂ ਐਸੇ ਅਨੇਕ ਕਰੱਤਵ ਜਹਾਂ ਕਰ ਕੇ ਦਿਖਾਏ ਹੈਂ ਵਹਾਂ ਆਪ ਕਾ ਇਸ ਸਬੰਧ ਮੇਂ ਏਕ ਫੁਰਮਾਨ ਭੀ ਜਾਰੀ ਹੈ। ਯਿਹ ਫੁਰਮਾਨ ਇਸ ਤਰ੍ਹਾਂ ਹੈ :—

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥** (ਪੰਨਾ ੧੫/੮)

**ਭਾਵ** :—ਗੁਰੂ ਸਾਹਿਬ ਕਹਿਤੇ ਹੈਂ ਕਿ ਨੀਚੋਂ ਕੇ ਅੰਦਰ ਨੀਚ, ਔਰ ਉਨ ਮੇਂ ਸੇ ਅਤੀ ਨੀਚ ਲੋਗੋਂ ਕੇ ਸੰਗ ਸਾਥ ਹੋਣਾ ਮੇਰਾ ਕਰੱਤਵ ਹੈ।

ਬੜੇ ਲੋਗੋਂ ਕੇ ਸਾਥ ਹਮਾਰੀ ਕੋਈ ਰੀਸ ਨਹੀਂ। ਲੇਕਿਨ ਜਹਾਂ ਨੀਚ ਲੋਗ ਸਮਾਲ੍ਹੇ ਜਾਤੇ ਹੈਂ ਵਹਾਂ ਪ੍ਰਭੂ (ਪ੍ਰਮਾਤਮਾ) ਕੀ ਮਿਹਰ ਕੀ ਨਜ਼ਰ ਔਰ ਬਖਸ਼ਸ਼ ਕਾ ਮੀਂਹ ਬਰਸਤਾ ਹੈ।"

ਲੋਕ ਇਸ ਤਰ੍ਹਾਂ ਦੀਆਂ ਗੱਲਾਂ ਸੁਣਦੇ ਸੁਣਦੇ ਦ੍ਰਵੀ ਭੂਤ ਹੁੰਦੇ ਗਏ ਅਤੇ ਗੁਰੂ ਨਾਨਕ ਸਾਹਿਬ ਦੇ ਪਿਆਰ ਭਰੇ ਵਰਤਾਓ ਨੂੰ ਸੁਣ ਕੇ ਪ੍ਰਭਾਵਤ ਹੁੰਦੇ ਰਹੇ।

ਸਟੇਸ਼ਨ ਮਾਸਟਰ ਪ੍ਰਭਾਵਤ ਹੋਇਆ ਹੋਇਆ ਕੁਝ ਬੋਲ ਹੀ ਨਾ ਸਕਿਆ। ਉਸ ਦੀਆਂ ਅੱਖਾਂ ਭਰ ਆਈਆਂ ਸਨ। ਕੁਝ ਮਿੰਟ ਚੁੱਪ ਰਹਿ ਕੇ ਆਪਣੇ ਦੋਵੇਂ ਹੱਥ ਆਪਣੇ ਸਿਰ ਤੋਂ ਉੱਚੇ ਕਰਕੇ ਉਹਨੇ ਜੋੜੇ ਅਤੇ ਅਦਬ (ਸਤਿਕਾਰ) ਵਿੱਚ ਆ ਕੇ ਏਨਾ ਹੀ ਕਹਿ ਸਕਿਆ **"ਧੰਨ ਤੁਹਾਡਾ ਗੁਰੂ ਤੇ ਧੰਨ ਤੁਸੀਂ ਗੁਰੂ ਦੇ ਸਿੱਖ"** "ਅੱਛਾ ਸਰਦਾਰ ਜੀ ! ਸਤਿ ਸ੍ਰੀ ਅਕਾਲ।" ਤੇ ਉਹ ਤੁਰ ਪਿਆ। ਉਸ ਦੇ ਨਾਲ ਆਏ ਹੋਏ ਹੋਰ ਲੋਕ ਵੀ ਸਰਦਾਰ ਜੀ ਵੱਲ ਹਸਰਤ ਭਰੀਆਂ ਨਜ਼ਰਾਂ ਨਾਲ ਵੇਖਦੇ ਹੋਏ ਹੌਲੀ-ਹੌਲੀ ਤੁਰ ਪਏ।

# ਸਾਧ ਸੰਗਤਿ ਊਧ ਕਮਲ ਬਿਗਾਸ

ਅੱਜ ਦੂਜੇ ਦਿਨ ਵੀ ਮਹਾਂ ਬਲੀ ਰਾਤ ਨੂੰ ਦੇਰ ਨਾਲ ਘਰ ਆਇਆ। ਕੱਲ ਵਾਂਗ ਅੱਜ ਭੀ ਉਹ ਆਉਂਦਾ ਹੀ ਚੁੱਪ ਚਪੀਤਾ ਸੌਂ ਗਿਆ। ਆਮ ਦਿਨਾਂ ਵਾਂਗ ਉਸ ਨੇ ਕਿਸੇ ਨਾਲ ਫਾਲਤੂ ਯੱਕੜਾਂ (ਗੱਪਾਂ) ਨਾ ਮਾਰੀਆਂ, ਸਵੇਰੇ ਸਵੱਖਤੇ ਹੀ ਉੱਠ ਕੇ ਉਹ ਜੰਗਲ ਪਾਣੀ ਚਲਿਆ ਗਿਆ ਅਤੇ ਖੂਹ ਤੇ ਨਹਾ ਕੇ ਘਰ ਆਇਆ। ਇਸ ਤੋਂ ਪਹਿਲੋਂ ਉਹ ਹਫ਼ਤੇ ਦੋ ਹਫ਼ਤੇ ਬਾਅਦ ਹੀ ਨਹਾਇਆ ਕਰਦਾ ਸੀ ਕਿਉਂਕਿ ਉਹ ਠੰਢ ਬਹੁਤ ਮੰਨਦਾ ਸੀ। ਸਵੇਰ ਨੂੰ ਮੂੰਹ ਤੇ ਪਾਣੀ ਦਾ ਪੋਚਾ ਮਾਰ, ਤੇੜ ਵਾਲੀ ਤੰਬੀ ਨਾਲ ਹੀ ਮੂੰਹ ਪੂੰਝ ਕੇ ਰੋਟੀ ਖਾਣ ਬਹਿ ਜਾਂਦਾ ਸੀ।

ਸਵੇਰੇ ਜਦ ਮਹਾਂ ਬਲੀ ਰੋਟੀ ਖਾਣ ਘਰ ਆਇਆ ਤਾਂ ਨਿਆਣਿਆਂ ਨੂੰ ਉਹ ਅਨੋਖਾ ਅਨੋਖਾ ਜਾਪਿਆ। ਮਹਾਂ ਬਲੀ ਬਾਂਦਰੀ ਦੇ ਬੱਚੇ ਵਾਂਗ ਹੁੱਕੇ ਨੂੰ ਹਰ ਵੇਲੇ ਆਪਣੀ ਹਿੱਕ ਨਾਲ ਲਾਈ ਰੱਖਦਾ ਸੀ। ਉਹ ਹੁੱਕੇ ਦਾ ਕਦੇ ਭੀ ਵਿਸਾਹ ਨਹੀਂ ਸੀ ਖਾਂਦਾ। ਹੁੱਕਾ ਉਸ ਦੀ ਜਿੰਦ ਜਾਨ ਸੀ। ਹਲ ਵਾਹੁੰਦਾ, ਹਲਟ ਹੱਕਦਾ, ਉਹ ਹੁੱਕੇ ਨੂੰ ਲੱਕ ਨਾਲ ਬੰਨ੍ਹੀ ਰੱਖਦਾ। ਸਵੇਰੇ ਉੱਠਦੇ ਸਾਰ ਹੀ ਹੁੱਕਾ ਮਘਾਉਣ ਵਾਸਤੇ ਅੱਗ ਦੀ ਭਾਲ ਵਿੱਚ ਉਹ ਕੁੱਤੇ ਵਾਂਗ ਦਰੋ-ਦਰ ਫਿਰਦਾ, ਘਰ-ਘਰ ਬੂਹੇ ਖੜਕਾਉਂਦਾ ਅਤੇ ਟਾਹਰਾਂ ਮਾਰਦਾ :

"ਦੀਪੋ ਅੱਗ ਹੈ ? ... ਸੰਤੀਏ ਅੱਗ ਹੋਈ ਕਿ ਨਹੀਂ ਹਾਲੇ ? ... ਕੁੜੇ ਬਿਸ਼ਨੀਏ ਤੈਂ ਅੱਗ ਨਹੀਂ ਬਾਲੀ ?" ... ਅੱਗੋਂ ਉਸ ਨੂੰ ਭਾਂਤ-ਭਾਂਤ ਦੇ ਉੱਤਰ ਸੁਣਨੇ ਪੈਂਦੇ—"ਚਾਚਾ ਹਾਲੇ ਨਹੀਂ ਅਸੀਂ ਅੱਗ ਬਾਲੀ ... "ਇਹਨੂੰ ਤੜਕੇ ਹੀ ਅੱਗ ਦੀ ਪੈ ਜਾਂਦੀ ਆ" ... "ਜ਼ਰਾ ਠਹਿਰ ਕੇ ਆਈਂ ਤਾਇਆ ...।" ਜਿੰਨੀ ਦੇਰ ਮਹਾਂ ਬਲੀ ਨੂੰ ਹੁੱਕੇ ਲਈ ਅੱਗ ਨਾ ਮਿਲ ਜਾਂਦੀ ਉਸ ਨੂੰ ਚੈਨ ਨਾ ਆਉਂਦੀ। ਜਿਸ ਦਿਨ ਕਿਧਰੇ ਕਿਤੋਂ ਉਸ ਨੂੰ ਗੋਹਿਆਂ (ਪਾਥੀਆਂ) ਦੀ ਥਾਂ ਕੱਚੇ ਕੋਲਿਆਂ ਦੀ ਅੱਗ ਮਿਲ ਜਾਂਦੀ ਉਸ ਦਿਨ ਉਸ ਦਾ ਮਨ ਬਹੁਤ ਖੁਸ਼ ਹੁੰਦਾ। ਚਿਲਮ ਮਘਾ ਕੇ ਜਦ ਉਹ ਹੁੱਕੇ ਤੇ ਰੱਖਦਾ ਅਤੇ ਸੂਟਾ ਮਾਰਦਾ ਤਾਂ ਉਸਨੂੰ ਨਸ਼ਾ ਚੜ੍ਹ ਜਾਂਦਾ ਅਤੇ ਦਰ ਦਰ ਫਿਰਨ ਦੀ ਮਿਹਨਤ ਨੂੰ ਸਫ਼ਲ ਸਮਝਦਾ, ਹੱਥ ਹੁੱਕਾ, ਸਿਰ ਪੱਗੜ, ਦਾੜ੍ਹੀ ਕੁਤਰੀ ਹੋਈ ਘਰੜ ਬਰੜੀ, ਰੰਗ ਗੋਰਾ ਮੈਲ ਨਾਲ ਕਾਲਾ ਫਿਰਿਆ ਹੋਇਆ, ਤੇੜ ਸਾਫ਼ਾ, ਮਹਾਂ ਬਲੀ ਘਊਂ ਘਊਂ ਕਰਦਾ, ਧੂੰਆਂ ਛਡਦਾ, ਰੇਲ ਗੱਡੀ ਦੇ ਇੰਜਣ ਵਾਂਗ ਦੂਰੋਂ ਹੀ ਨਜ਼ਰ ਆ ਜਾਂਦਾ।

ਆਮ ਦਿਨਾਂ ਤੋਂ ਉਲਟ ਮਹਾਂ ਬਲੀ ਅੱਜ ਹੁੱਕੇ ਤੋਂ ਬਿਨਾਂ ਹੀ ਘਰ ਆ ਰਿਹਾ ਸੀ।

ਨਹਾਉਣ ਦੇ ਕਾਰਨ ਉਸ ਦੇ ਸਰੀਰਕ ਅੰਗਾਂ ਤੇ ਕਾਲਖ ਬਾਕੀ ਦਿਨਾਂ ਨਾਲੋਂ ਘੱਟ ਨਜ਼ਰ ਆਉਂਦੀ ਸੀ। ਉਹ ਕੁਝ ਨਿਖਰਿਆ ਨਿਖਰਿਆ ਜਾਪਦਾ ਸੀ। ਬੂਹੇ ਵੜਦੇ ਨੂੰ ਦੀਪੋ ਨੇ ਪੁੱਛਿਆ, "ਚਾਚਾ ਅੱਜ ਤੇਰਾ ਹੁੱਕਾ ਕਿੱਥੇ ਗਿਆ ?" "ਸੁਟ ਦਿੱਤਾ ਹੁੱਕਾ ਦੀਪੋ ! ਜਹਿਮਤ ਵੱਢ ਦਿੱਤੀ।" "ਹੈਂ ਚਾਚਾ ! ਇਹ ਤੂੰ ਕੀ ਕਹਿ ਰਿਹੈਂ ? ਤੈਂ ਹੁੱਕਾ ਸੁੱਟ ਦਿੱਤਾ ?...

ਤੂੰ ਤੇ ਹੁੱਕੇ ਦਾ ਕਦੇ ਵਿਸਾਹ ਨਹੀਂ ਸੀ ਖਾਂਦਾ..." ਦੀਪੋ ਨੇ ਹੈਰਾਨ ਹੋ ਕੇ ਪੁੱਛਿਆ। "ਹਾਂ ਦੀਪੋ ਹੁੱਕਾ ਸੁੱਟ ਦਿੱਤਾ, ਜਹਿਮਤ ਵੱਢੀ ਗਈ", ਮਹਾਂ ਬਲੀ ਨੇ ਅੰਦਰ ਜਾਂਦਿਆਂ ਕਿਹਾ।

ਮਹਾਂ ਬਲੀ ਨੇ ਦੂਜੇ ਦਿਨ ਭੀ ਸਿੰਘ ਸਭਾ ਦਾ ਦੀਵਾਨ ਬੜੇ ਗਹੁ ਨਾਲ ਸੁਣਿਆ। ਸਾਧ

ਸੰਗਤਿ ਮਾਨ-ਸਰੋਵਰ ਵਿੱਚ ਪਹਿਲੇ ਦਿਨ ਦੀ ਟੁਭੀ ਨੇ ਹੀ ਮਹਾਂ ਫਲੀ ਦੀ ਅਗਿਆਨਤਾ ਦੀ ਮੈਲ ਕਾਫ਼ੀ ਹੱਦ ਤੱਕ ਧੋ ਛੱਡੀ ਸੀ, ਪਰ ਅੱਜ ਤਾਂ ਸਰੀਰ ਨਿਰਮਲ ਹੋ ਗਿਆ, ਬੁੱਧ ਪ੍ਰਗਟ ਹੋ ਆਈ, ਗਿਆਨ ਦੀ ਲੋਅ ਹੋ ਗਈ, ਗੁਰਮਤਿ ਦੀ ਸਿਖਸ਼ਾ ਘਰ ਕਰ ਗਈ, ਮਨ ਤੇ ਕਰਾਰੀ ਚੋਟ ਪਈ, ਅਨਮਤ ਦਾ ਦਲਿੱਦਰ ਤਿਆਗਣ ਅਤੇ ਗੁਰਮਤਿ ਗ੍ਰਹਿਣ ਕਰਨ ਦੀ ਪੱਕੀ ਠਣ ਗਈ। ਦੀਵਾਨ ਤੋਂ ਵਾਪਸ ਆਉਂਦਿਆਂ ਹੀ ਪਹਿਲਾ ਕੰਮ ਜਿਹੜਾ ਮਹਾਂ ਬਲੀ ਨੇ ਕੀਤਾ ਉਹ ਸੀ ਹੁੱਕੇ ਨੂੰ ਡੂੰਘੇ ਟੋਏ ਵਿੱਚ ਵਗਾਹ ਮਾਰਨਾ ਅਤੇ ਇਸ ਤਰ੍ਹਾਂ ਸੜ੍ਹਾਂਦ ਦੇ ਜੁੱਲ ਕੋਲੋਂ ਖਲਾਸੀ ਪਾਉਣੀ।

ਮਹਾਂ ਬਲੀ ਹੁਣ ਹਰ ਰੋਜ਼ ਅੰਮ੍ਰਿਤ ਵੇਲੇ ਉਠਦਾ, ਇਸ਼ਨਾਨ ਕਰਦਾ ਤੇ ਵਾਹਿਗੁਰੂ, ਵਾਹਿਗੁਰੂ ਅਲਾਪਦਾ। ਉਸਦੇ ਹਿਰਦੇ ਵਿੱਚ ਗੁਰੂ ਦੀ ਬਾਣੀ ਸੁਣਨ ਅਤੇ ਪੜ੍ਹਨ ਦੀ ਸਿੱਕ ਜਾਗ ਉੱਠੀ, ਜਿੱਥੇ ਕਿਧਰੇ ਭੀ ਉਸਨੂੰ ਪਾਠ ਜਾਂ ਦੀਵਾਨ ਦਾ ਪਤਾ ਲੱਗਦਾ ਉਹ ਸਾਰੇ ਕੰਮ ਛੱਡ ਕੇ ਜਾ ਹਾਜ਼ਰ ਹੁੰਦਾ। ਬੜੇ ਪ੍ਰੇਮ ਨਾਲ ਗੁਰੂ ਦੀ ਬਾਣੀ ਸੁਣਦਾ ਅਤੇ ਸੁਰਤੀ ਨੂੰ ਸ਼ਬਦ ਨਾਲ ਜੋੜਨ ਦੀ ਕੋਸ਼ਿਸ਼ ਕਰਦਾ। ਗੁਰ-ਸ਼ਬਦ ਦੀ ਪਕੜ ਕਰਦਾ ਅਤੇ ਮਨ ਵਸਾ ਕੇ ਅਮਲ ਕਰਦਾ। ਕੀਰਤਨ ਵਿੱਚ ਉਸ ਦਾ ਮਨ ਬਹੁਤ ਜੁੜਦਾ, ਗੁਰਮਤਿ ਰਹਿਤ ਬਹਿਤ ਬਾਬਤ ਵਖਿਆਨਾਂ ਨੂੰ ਉਹ ਬੜੇ ਗਹੁ ਨਾਲ ਸੁਣਦਾ।

ਗੁਰਮਤਿ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰਨ ਲਈ ਮਹਾਂ ਬਲੀ ਦੇ ਰਾਹ ਵਿੱਚ ਇੱਕ ਵੱਡੀ ਔਕੜ ਸੀ ਕਿ ਉਸ ਨੂੰ ਪੜ੍ਹਨਾ ਲਿਖਣਾ ਨਹੀਂ ਸੀ ਆਉਂਦਾ। ਉਹ ਗੁਰੂ ਦੀ ਬਾਣੀ ਨੂੰ ਆਪ ਪੜ੍ਹਨਾ ਲੋਚਦਾ ਸੀ। ਇਸ ਔਕੜ ਨੂੰ ਦੂਰ ਕਰਨ ਲਈ ਉਸਨੇ ਹਟੀਓ ਬਾਲ ਉਪਦੇਸ਼ (ਪੰਜਾਬੀ ਦਾ ਕਾਇਦਾ) ਖਰੀਦ ਲਿਆਂਦਾ, ਬੈਠਾ ਉਠਦਾ, ਦੁਪਹਿਰੇ ਸ਼ਾਮ ਉਹ ਗੁਰਮੁਖੀ ਅੱਖਰਾਂ ਦੀ ਪਛਾਣ ਕਰਦਾ, ਕਾਇਦੇ ਤੋਂ ਦੇਖ ਦੇਖ ਧਰਤੀ ਤੇ ਮਿੱਟੀ ਵਿਛਾਕੇ ਉਂਗਲ ਨਾਲ ਪੈਂਤੀ ਦੇ ਅੱਖਰ ਪੱਕੇ ਕਰਦਾ, ਕਦੇ-ਕਦੇ ਉਹ ਬਾਬੇ ਨਿਹਾਲ ਸਿੰਘ ਕੋਲ ਚਲਿਆ ਜਾਂਦਾ ਅਤੇ ਪੰਜਾਬੀ ਪੜ੍ਹਨੀ ਸਿਖਦਾ। ਦਿਨਾਂ ਵਿੱਚ ਹੀ ਉਸਨੂੰ ਅੱਖਰਾਂ ਦੀ ਪਛਾਣ ਆ ਗਈ ਅਤੇ ਉਹ ਪੰਜ ਗ੍ਰੰਥੀ ਪੜ੍ਹਨ ਲੱਗ ਗਿਆ।

ਮਹੀਨੇ ਕੁ ਦੇ ਅੰਦਰ ਹੀ ਮਹਾਂ ਬਲੀ ਗੁਰਬਾਣੀ ਨਿੱਤ-ਨੇਮ ਦਾ ਪਾਠ ਕਰਨ ਲੱਗ ਪਿਆ ਅਤੇ ਗੁਰੂ ਘਰ ਦਾ ਡਾਢਾ ਸ਼ਰਧਾਲੂ ਬਣ ਗਿਆ। ਮਹਾਂ ਬਲੀ ਦੇ ਚੰਗੇ ਭਾਗਾਂ ਨੂੰ ਇਨ੍ਹਾਂ ਦਿਨਾਂ ਵਿੱਚ ਹੀ ਫਤਹਿਗੜ੍ਹ ਸਾਹਿਬ ਸਭਾ ਸ਼ੁਰੂ ਹੋ ਗਈ। ਮਹਾਂ ਬਲੀ ਨੇ ਜਾ ਖੂਹ ਤੇ ਡੇਰਾ ਲਾਇਆ ਅਤੇ ਸੰਗਤਾਂ ਨੂੰ ਪਾਣੀ ਪਿਆਉਣ ਅਤੇ ਨੁਹਾਉਣ ਦੀ ਸੇਵਾ ਮੱਲ ਲਈ। ਉਹ ਚਾਈਂ ਚਾਈਂ ਖੂਹ ਵਿੱਚੋਂ ਪਾਣੀ ਦੇ ਡੋਲ ਕੱਢਦਾ ਅਤੇ ਸੰਗਤਾਂ ਦੀ ਸੇਵਾ ਕਰਦਾ, ਲੋਕੀ ਆਈ ਜਾਣ, ਨਹਾਈ ਜਾਣ, ਪਾਣੀ ਪੀ ਜਾਣ ਅਤੇ ਨਿਹਾਲ ਹੋ ਹੋ ਜਾਈ ਜਾਣ। ਮਹਾਂ ਬਲੀ ਪਾਣੀ ਦਾ ਕੜਾਹਾ ਖ਼ਾਲੀ ਨਾ ਹੋਣ ਦੇਵੇ।

ਖੂਹ ਦੇ ਕੋਲ ਹੀ ਸਿੰਘ ਸਭਾ ਵਾਲਿਆਂ ਦਾ ਦੀਵਾਨ ਲੱਗਾ ਹੋਇਆ ਸੀ, ਹੱਥਾਂ ਪੈਰਾਂ ਨਾਲ ਮਹਾਂ ਬਲੀ ਸੇਵਾ ਕਰਦਾ ਅਤੇ ਕੰਨ ਦੀਵਾਨ ਵੱਲ ਰੱਖਦਾ, ਕਦੇ ਕਦੇ ਉਹ ਖੁਸ਼ੀ ਵਿੱਚ ਝੂਮ ਉੱਠਦਾ ਅਤੇ ਇਹ ਤੁਕ ਬੜੀ ਲੈਅ ਵਿੱਚ ਪੜ੍ਹਦਾ :—

"ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ
ਮਨ ਤਨ ਭਏ ਅਰੋਗਾ ।।" (ਸੋਰਠਿ, ਮ: ੫ ਪੰਨਾ ੬੧੧/੧੧)

ਤਿੰਨ ਦਿਨ ਮਹਾਂ ਬਲੀ ਨੇ ਵਾਹ ਵਾਹ ਸੇਵਾ ਕੀਤੀ। ਸਭਾ ਤੋਂ ਵਾਪਸ ਘਰ ਜਾਂਦਿਆਂ ਉਸਨੇ ਛੋਟੀ ਕ੍ਰਿਪਾਨ ਖਰੀਦ ਲਈ ਅਤੇ ਇਸ ਤਰ੍ਹਾਂ ਉਹ ਪੰਜ ਕਕਾਰੀ ਰਹਿਤ ਦਾ ਪੱਕਾ ਧਾਰਨੀ ਹੋ ਗਿਆ। ਦਾੜ੍ਹੀ ਕੱਟਣੀ ਅਥਵਾ ਰੋਮਾਂ ਦੀ ਬੇਅਦਬੀ ਕਰਨੀ ਤਾਂ ਉਸਨੇ ਪਹਿਲੋਂ ਹੀ ਛੱਡ ਦਿੱਤੀ ਸੀ ਅਤੇ ਸਾਫੇ ਦੀ ਥਾਂ ਰੋਬਦਾਰ ਕਛਹਿਰਾ ਪਾਉਣਾ ਤਾਂ ਹੁੱਕਾ ਭੰਨਣ ਦੇ ਨਾਲ ਹੀ ਸ਼ੁਰੂ ਕਰ ਦਿੱਤਾ ਸੀ।

ਸਭਾ ਤੋਂ ਵਾਪਸ ਆ ਕੇ ਮਹਾਂ ਬਲੀ ਨੇ ਨਿੱਤਨੇਮ ਦਾ ਪਾਠ ਜ਼ਬਾਨੀ ਯਾਦ ਕਰਨਾ ਸ਼ੁਰੂ ਕਰ ਦਿੱਤਾ, ਹੁਣ ਉਹ ਅੰਮ੍ਰਿਤ ਵੇਲੇ ਉੱਠਦਾ, ਬਿਨਾਂ ਨਾਗਾ ਇਸ਼ਨਾਨ ਕਰਦਾ, ਨਿੱਤਨੇਮ ਦਾ ਪਾਠ ਕਰਦਾ ਅਤੇ ਸਾਫ਼ ਸੁਥਰਾ ਰਹਿੰਦਾ, ਰੋਜ਼ ਦੇ ਇਸ਼ਨਾਨ ਕਾਰਨ ਉਸ ਦਾ ਰੰਗ ਗੋਰਾ ਚਿੱਟਾ ਨਿਕਲ ਆਇਆ, ਦਾੜ੍ਹੀ ਦੇ ਵਾਲਾਂ ਨਾਲ ਉਸ ਦਾ ਚਿਹਰਾ ਭਰ ਗਿਆ ਅਤੇ ਬੱਬਰ ਸ਼ੇਰ ਲੱਗਣ ਲੱਗ ਗਿਆ। ਜਦੋਂ ਭੀ ਉਸ ਨੂੰ ਕੋਈ ਓਪਰਾ ਆਦਮੀ ਦੇਖਦਾ ਤਾਂ ਉਸਨੂੰ ਮਹਾਂ ਬਲੀ ਪੂਰਨ ਗੁਰਸਿੱਖ ਜਾਪਦਾ, ਜਦੋਂ ਕਦੇ ਕੋਈ ਮਹਾਂ ਬਲੀ ਨੂੰ ਉਸਦੀ ਸੂਰਤ ਅਨੁਸਾਰ **'ਸਿੰਘ ਸਾਹਿਬ'** ਜਾਂ **'ਸਰਦਾਰ ਸਾਹਿਬ'** ਆਖ ਕੇ ਬੁਲਾਉਂਦਾ ਤਾਂ ਉਸਦੇ ਸਰੀਰ ਵਿੱਚ ਇੱਕ ਝਰਨਾਟ ਜਿਹੀ ਛਿੜ ਜਾਂਦੀ ਅਤੇ ਸ਼ੁਕਰ ਵਜੋਂ ਉਸ ਦੀਆਂ ਅੱਖਾਂ ਵਿੱਚ ਪਾਣੀ ਆ ਜਾਂਦਾ, ਮੁੜ ਸਾਬਤ ਸੂਰਤ ਵਿੱਚ ਹੋ ਜਾਣ ਕਾਰਨ ਉਹ ਆਪਣੇ ਆਪ ਨੂੰ **"ਸਾਹਿਬ" "ਸਰਦਾਰ"** ਆਦਿ ਦੇ ਤਖੱਲਸਾਂ ਨਾਲ ਯਾਦ ਹੁੰਦਾ ਦੇਖ ਕੇ ਸਤਿਗੁਰੂ ਦੇ ਵਾਰਨੇ ਬਲਿਹਾਰਨੇ ਜਾਂਦਾ, ਉਹ ਸਤਿਗੁਰੂ ਦਾ ਲੱਖ-ਲੱਖ ਸ਼ੁਕਰ ਕਰਦਾ ਜਿਸ ਨੇ ਉਸ ਜੇਹੇ ਡੁਬਦੇ ਜਾਂਦੇ ਪਤਿਤ ਨੂੰ ਬਾਂਹ ਪਕੜ ਕੇ ਨਰਕ ਘੋਰ ਵਿੱਚੋਂ ਬਾਹਰ ਕੱਢਿਆ ਅਤੇ ਆਪਣੀ ਪਿਆਰੀ ਸੰਗਤਿ, ਸਾਧ ਸੰਗਤਿ ਦੇ ਅੰਚਲ (ਲੜ) ਲਾਇਆ।

ਮਹਾਂ ਬਲੀ ਹੁਣ ਰਹਿੰਦ ਖੂੰਹਦ ਅਨਮਤੀ ਜੀਵਨ ਤੋਂ ਪੂਰਨ ਤੌਰ ਤੇ ਛੁਟਕਰਾ ਪਾਉਣ ਲਈ ਉਤਾਵਲਾ ਹੋ ਗਿਆ। ਇੱਕ ਦਿਨ ਉਹ ਨਿਗੁਰੇ ਤੋਂ ਗੁਰੂ ਵਾਲਾ ਬਣਨ ਲਈ ਅੰਮ੍ਰਿਤ ਸੰਚਾਰ ਸਮਾਗਮ ਤੇ ਜਾ ਹਾਜ਼ਰ ਹੋਇਆ। ਗਲ ਪੱਲਾ ਪਾ ਕੇ, ਨਿਮਾਣਾ ਬਣ ਕੇ ਗੁਰੂ ਦਰਬਾਰ, ਗੁਰੂ ਰੂਪੀ ਪੰਜਾਂ ਪਿਆਰਿਆਂ ਦੇ ਜਾ ਪੇਸ਼ ਹੋਇਆ। ਆਪਣੀਆਂ ਭੁੱਲਾਂ ਦੀ ਮੁਆਫ਼ੀ ਮੰਗੀ ਅਤੇ ਅੱਗੋਂ ਲਈ ਪੂਰਨ ਰਹਿਤ ਰੱਖਣ ਅਤੇ ਕੁਰਹਿਤਾਂ ਤੋਂ ਬਚੇ ਰਹਿਣ ਲਈ ਪ੍ਰਤਿੱਗਿਆ ਕੀਤੀ। ਸੋਧ ਸੁਧਾਈ ਤੋਂ ਬਾਅਦ ਮਹਾਂ ਬਲੀ ਨੂੰ ਅੰਮ੍ਰਿਤ ਛਕਣ ਦੇ ਅਧਿਕਾਰੀਆਂ ਦੀ ਕਤਾਰ ਵਿੱਚ ਖੜ੍ਹਾ ਕਰ ਦਿੱਤਾ ਗਿਆ।

ਰਾਤ ਦੇ ਗਿਆਰਾਂ ਵਜੇ ਮਹਾਂ ਬਲੀ ਦੇ ਮੁਖ ਅੰਮ੍ਰਿਤ ਦੀ ਬੂੰਦ ਪਈ, ਅੰਮ੍ਰਿਤ ਬੂੰਦ ਦੇ ਅੰਦਰ ਜਾਂਦਿਆਂ ਹੀ ਮਹਾਂਬਲੀ ਦਾ ਸਰੀਰਕ ਬਾਗ ਮਹਿਕ ਉੱਠਿਆ। ਕੋਈ ਡੇਢ ਘੰਟੇ ਬਾਅਦ ਸਤਿਗੁਰੂ ਘਰ ਨਵ ਜਨਮੇ ਬਾਕੀ ਪ੍ਰਾਣੀਆਂ ਨਾਲ ਗੁਰ-ਸੰਗਤਿ ਦੇ ਨਾਲ ਰਲਾਇਆ ਗਿਆ ਜਿੱਥੇ ਸਾਰੀ ਸੰਗਤਿ ਨੇ ਖਲੋ ਕੇ ਆਪਣੇ ਨਵੇਂ ਸਜੇ ਖ਼ਾਲਸਾ ਵੀਰਾਂ ਭੈਣਾਂ ਦਾ ਸੁਆਗਤ ਕੀਤਾ, ਪੀਲੇ ਪੁਸ਼ਾਕਿਆਂ, ਨੀਲੀਆਂ ਦਸਤਾਰਾਂ, ਹੱਥ ਨੰਗੀਆਂ ਵੱਡੀਆਂ ਕਿਰਪਾਨਾਂ ਵਾਲੇ ਪੰਜ ਪਿਆਰੇ ਅੱਗੇ ਸਨ ਤੇ ਪਿੱਛੇ ਨਵੇਂ ਸਜੇ ਸਿੰਘ-ਸਿੰਘਣੀਆਂ ਦੀ ਹੰਸਾਂ ਦੀ ਡਾਰ ਹੇਠ ਲਿਖਿਆ ਸ਼ਬਦ ਪੜ੍ਹਦੀ ਸਾਧ ਸੰਗਤਿ ਵੱਲ ਆ ਰਹੀ ਸੀ :—

"ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ,
ਸੁ ਅੰਮ੍ਰਿਤੁ ਗੁਰ ਤੇ ਪਾਇਆ ॥

ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ॥
ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥" (ਰਾਮਕਲੀ, ਮ: ੩ ਅਨੰਦੁ ਸਾਹਿਬ)

ਸ਼ਬਦ ਦਾ ਭੋਗ ਪੈਣ ਤੇ ਜੈਕਾਰਾ ਗਜਾਇਆ ਗਿਆ ਅਤੇ ਸਭ ਸੰਗਤਾਂ ਆਪੋ ਆਪਣੀ ਥਾਈ ਸਜ ਗਈਆਂ, ਪੰਜ ਪਿਆਰੇ ਵਾਰੋ-ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਸੀਸ ਨਿਵਾਕੇ ਗੁਰੂ ਸਾਹਿਬ ਦੇ ਲਾਗੇ ਬੈਠ ਗਏ ਅਤੇ ਬਾਕੀ ਨਵੇਂ ਸਜੇ ਸਿੰਘ-ਸਿੰਘਣੀਆਂ ਵੀ ਵਾਰੋ-ਵਾਰ ਮੱਥਾ ਟੇਕ ਕੇ ਸੰਗਤ ਵਿੱਚ ਬੈਠ ਗਏ। ਜਦੋਂ ਸਾਰੀ ਸੰਗਤ ਬੈਠ ਗਈ ਤਾਂ ਕੀਰਤਨੀਆਂ ਨੇ ਹੇਠ ਲਿਖਿਆ ਸ਼ਬਦ ਅਰੰਭਿਆ :—

"ਲਾਲ ਰੰਗੁ ਤਿਸ ਕਉ ਲਗਾ, ਜਿਸ ਕੇ ਵਡਭਾਗਾ ॥
ਮੈਲਾ ਕਦੇ ਨ ਹੋਵਈ, ਨਹ ਲਾਗੈ ਦਾਗਾ ॥੧॥
ਪ੍ਰਭੁ ਪਾਇਆ ਸੁਖਦਾਈਆ, ਮਿਲਿਆ ਸੁਖ ਭਾਇ ॥
ਸਹਿਜ ਸਮਾਨਾ ਭੀਤਰੇ, ਛੋਡਿਆ ਨਹ ਜਾਇ ॥੧॥ਰਹਾਉ॥
ਜਰਾ ਮਰਾ ਨਹ ਵਿਆਪਈ, ਫਿਰਿ ਦੂਖੁ ਨ ਪਾਇਆ ॥
ਪੀ ਅੰਮ੍ਰਿਤੁ ਆਘਾਨਿਆ, ਗੁਰਿ ਅਮਰੁ ਕਰਾਇਆ ॥੨॥
ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
ਕੀਮਤਿ ਕਹੀ ਨ ਜਾਈਐ, ਕਿਆ ਕਹਿ ਮੁਖਿ ਬੋਲਾ ॥੩॥
ਸਫਲ ਦਰਸੁ ਤੇਰਾ ਪਾਰਬ੍ਰਹਮ, ਗੁਣ ਨਿਧਿ ਤੇਰੀ ਬਾਣੀ ॥
ਪਾਵਉ ਧੂਰਿ ਤੇਰੇ ਦਾਸ ਕੀ, ਨਾਨਕ ਕੁਰਬਾਣੀ ॥੪॥

(ਬਿਲਾਵਲੁ, ਮ: ੫ ਪੰਨਾ ੮੦੮/੧੪)

ਮਹਾਂ ਬਲੀ ਹੁਣ ਕੇਵਲ ਮਹਾਂ ਬਲੀ ਹੀ ਨਹੀ ਸੀ ਸਗੋਂ ਅੰਮ੍ਰਿਤ ਛਕ ਕੇ ਮਹਾਂ ਬਲੀ ਸਿੰਘ ਬਣ ਚੁੱਕਿਆ ਸੀ, ਸਾਧ ਸੰਗਤਿ ਵਿੱਚ ਬੈਠ ਕੇ, ਉਸ ਪਹਿਲੀ ਵੇਰ ਆਪਣੇ ਆਪ ਨੂੰ ਸਹੀ ਅਰਥਾਂ ਵਿੱਚ 'ਮਹਾਂ ਬਲੀ ਸਿੰਘ' ਅਥਵਾ ਵੱਡੀ ਸ਼ਕਤੀ ਵਾਲਾ ਸ਼ੇਰ ਮਹਿਸੂਸ ਕੀਤਾ। ਸਾਧ ਸੰਗਤਿ ਵਿੱਚ ਜੁੜਨ ਤੇ ਅੰਮ੍ਰਿਤ ਛਕਣ ਸਦਕਾ ਮਹਾਂ ਬਲੀ ਦੇ ਹਿਰਦੇ ਦਾ ਊਂਧ ਕੰਵਲ ਹੁਣ ਸਿੱਧਾ ਹੋ ਚੁੱਕਾ ਸੀ।

---

## ਅਨਮਤੀ ਰਿਵਾਜਾਂ ਦਾ ਜੰਜਾਲ

ਘਰ ਵਿੱਚ ਹਰ ਪਾਸੇ ਗਹਿਮਾ ਗਹਿਮੀ ਹੈ। ਲਾਊਡ ਸਪੀਕਰ ਸਵੇਰ ਤੋਂ ਹੀ ਫ਼ਿਲਮੀ ਤਰਜਾਂ ਦਾ ਰੌਲਾ ਪਾ ਰਿਹਾ ਹੈ। ਬਲਵਿੰਦਰ ਕੌਰ, ਜਿਸਦਾ ਅੱਜ ਵਿਆਹ ਹੈ, ਬੈਠਕ ਵਿੱਚ ਸਹੇਲੀਆਂ ਵਿੱਚ ਘਿਰੀ ਕਿਸੇ ਡੂੰਘੀ ਸੋਚ ਵਿੱਚ ਬੈਠੀ ਹੈ।

**ਬਲਵੰਤ ਕੌਰ** :—(ਬਲਵਿੰਦਰ ਕੌਰ ਦੀ ਗੁੱਤ ਗੁੰਦਦੀ ਹੋਈ) ਕਿਹੜੀਆਂ ਸੋਚਾਂ ਵਿੱਚ ਹੈਂ ? ਅੱਜ ਦੇ ਦਿਨ ਤਾਂ ਸਾਰੀਆਂ ਕੁੜੀਆਂ ਦੇ ਮੂੰਹ ਉੱਤੇ ਅਰਸ਼ੀ ਜੋਬਨ ਉੱਤਰ ਆਉਂਦਾ ਹੈ, ਪਰ ਤੇਰੇ ਚੇਹਰੇ ਉੱਤੇ ਫਟਕਾਰ ਪਈ ਹੋਈ ਹੈ। ਕੀ ਗੱਲ ਹੈ ?

**ਬਸੰਤ ਕੌਰ** :—(ਅਧਖੜ ਜਿਹੀ ਉਮਰ ਦੀ ਔਰਤ—ਬਲਵਿੰਦਰ ਕੌਰ ਦੀ ਮਾਸੀ) ਉਤੋਂ ਉਤੋਂ ਐਵੇਂ ਹੀ ਮੂੰਹ ਮਸੋਸੀ ਬੈਠੀ ਹੈ, ਅੰਦਰੋਂ ਤਾਂ ਲੱਡੂ ਫੁਟ ਰਹੇ ਹੋਣੇ ਨੇ। (ਬਲਵਿੰਦਰ ਕੌਰ ਦੀ ਠੋਡੀ ਨੂੰ ਉਂਗਲੀ ਨਾਲ ਟਕੋਰਦੀ ਹੋਈ) ਕਿਉਂ ਬੀਬਾ, ਸਾਨੂੰ ਨਖਰੇ ਦੱਸਣ ਦਾ ਜਾਂ ਸਾਡੇ ਨਾਲ ਰੁਸਣ ਦਾ ਕੀ ਫਾਇਦਾ ? ਸਾਡੇ ਨਾਲ ਤਾਂ ਅੱਜ ਆਖਰੀ ਦਿਨ ਏ। ਹੱਸ ਕੇ ਵਿਦਾ ਹੋ।

**ਬਲਵਿੰਦਰ ਕੌਰ** :—(ਹੌਲੀ ਜਿਹੀ ਆਪਣਾ ਮੂੰਹ ਉਤਾਂਹ ਵੱਲ ਚੁੱਕਦੀ ਹੋਈ) ਨਹੀਂ ਮਾਸੀ, ਰੁਸਣ ਵਾਲੀ ਕੋਈ ਗੱਲ ਈ ਨਹੀਂ। ਤੁਹਾਡੇ ਨਾਲ ਮੇਰਾ ਕਾਹਦਾ ਰੋਸ ? ਸੋਚ ਤਾਂ ਫਿਰ ਵੀ ਹੁੰਦੀ ਹੀ ਏ, ਭਾਵੇਂ ਮੈਂ ਅੱਜ ਆਪਣੇ ਅਸਲੀ ਘਰ ਜਾਣਾ ਏ। ਘਰ ਵਿੱਚੋਂ ਮੈਂ ਸਭ ਭੈਣਾਂ ਭਰਾਵਾਂ ਤੋਂ ਵੱਡੀ ਜੁ ਹੋਈ। ਮੈਂ ਤਾਂ ਇਹਨਾਂ ਅਨਮਤੀ ਰਿਵਾਜਾਂ ਬਾਰੇ ਸੋਚ ਰਹੀ ਸਾਂ ਕਿ ਇਹ ਅਲਾਮਤਾਂ ਸਾਨੂੰ ਕਦੋਂ ਛਡਣਗੀਆਂ।

**ਬਲਵੰਤ ਕੌਰ** :—(ਜਸਵੰਤ ਕੌਰ, ਜੋ ਆਪਣੇ ਨੌਹਾਂ ਨੂੰ ਪਾਲਿਸ਼ ਲਾ ਰਹੀ ਹੈ, ਨੂੰ ਕੂਹਣੀ ਮਾਰਦੀ ਹੋਈ) ਜਸਵੰਤ ਕੀ ਕਹਿੰਦੇ ਨੇ : ਸਾਰੇ ਜਹਾਂ ਕਾ ਗਮ ਹਮਾਰੇ ਜਿਗਰ ਮੇਂ ਹੈ। ਅਜੇ ਤਾਂ ਤੇਰੇ ਮਾਂ ਪਿਉ ਜਿਉਂਦੇ ਹਨ ਅਤੇ ਸਾਰਾ ਫ਼ਿਕਰ ਉਹਨਾਂ ਦੇ ਸਿਰ ਤੇ ਹੈ, ਭਲਾ ਤੂੰ ਕਿਉਂ ਪਈ ਸੁੱਕ ਕੇ ਤੀਲਾ ਹੁੰਦੀ ਜਾ ਰਹੀ ਏਂ ?

**ਬਲਵਿੰਦਰ ਕੌਰ** :—(ਸ਼ੀਸ਼ੇ ਵਿੱਚ ਆਪਣਾ ਚੇਹਰਾ ਵੇਖਦੀ ਹੋਈ) ਭੈਣਾ, ਫ਼ਿਕਰ ਮੈਨੂੰ ਬਹੁਤ ਵੱਡਾ ਏ। ਤੂੰ ਤਾਂ ਖ਼ੁਦ ਹੀ ਸਿਆਣੀ ਏਂ। ਵਿਆਹ ਵਿੱਚ ਸਾਡੇ ਰਿਵਾਜਾਂ ਅਨੁਸਾਰ ਜਿਤਨਾ ਉਜਾੜਾ ਹੋ ਰਿਹਾ ਹੈ, ਜਾਂ ਹੋਣ ਵਾਲਾ ਹੈ, ਮੈਂ ਉਸ ਬਾਰੇ ਸੋਚ ਰਹੀ ਸਾਂ। ਮੈਂ ਸੋਚ ਰਹੀ ਸਾਂ ਕਿ ਜਿਹਨਾਂ ਚੱਕਰਾਂ, ਕਰਮ-ਕਾਂਡਾਂ, ਰੀਤਾਂ-ਰਿਵਾਜਾਂ ਵਿੱਚੋਂ ਸਿੱਖਾਂ ਨੂੰ ਗੁਰੂ ਸਾਹਿਬਾਨ ਅਤੇ ਸਿੱਖ ਬਜ਼ੁਰਗਾਂ ਨੇ ਕੱਢਿਆ ਸੀ, ਅਸੀਂ ਫਿਰ ਉਹਨਾਂ ਹੀ ਫਜ਼ੂਲ ਤੇ ਕੌਮ-ਗਾਲੂ ਰੀਤਾਂ-ਰਿਵਾਜਾਂ ਵਿੱਚ ਦਿਨੋ-ਦਿਨ ਫਸਦੇ ਜਾ ਰਹੇ ਹਾਂ।

**ਮਾਸੀ ਜੀ** :—(ਵਿਚੋਂ ਹੀ ਟੋਕਦੀ ਹੋਈ) ਬੀਬਾ ਰਹਿਣ ਵੀ ਦੇ ਆਪਣਾ ਗੁਰਮਤਿ ਦਾ ਲੈਕਚਰ। ਬਰਾਦਰੀ ਵਿੱਚ ਜੋ ਰਿਵਾਜ ਹਨ, ਉਹ ਕਿਸੇ ਸਿਆਣੇ ਨੇ ਹੀ ਬਣਾਏ ਹੋਣੇ ਹਨ, ਐਵੇਂ ਕੋਈ ਮੂਰਖ ਸੀ ਜਿਸ ਨੇ ਇਹ ਰਿਵਾਜ ਬਣਾਏ ਸਨ ? ਅੱਜ-ਕਲ੍ਹ ਦੀ ਨਵੀਂ ਪਨੀਰੀ ਨੂੰ ਪਤਾ ਨਹੀਂ ਕੀ ਹੋ ਗਿਆ ਹੈ, ਹਰ ਪੁਰਾਣੀ ਚੀਜ਼ ਵਿੱਚੋਂ ਨੁਕਸ ਕੱਢਣ ਵਿੱਚ ਹੀ ਆਪਣੀ ਸ਼ਾਨ ਅਤੇ ਲਿਆਕਤ ਸਮਝਦੀ ਹੈ।

**ਬਲਵਿੰਦਰ ਕੌਰ** :—ਮਾਸੀ ਜੀ, ਮੈਂ ਤਾਂ ਇਸ ਕਰਕੇ ਗੱਲ ਸ਼ੁਰੂ ਕੀਤੀ ਸੀ ਕਿ ਇਹ

ਸਾਡੇ ਸਾਰਿਆਂ ਦੇ ਭਲੇ ਵਿੱਚ ਏ। ਗੁਰੂ ਸਾਹਿਬਾਨ ਨੇ ਵੀ ਤਾਂ ਸੋਚ ਸਮਝ ਕੇ ਹੀ ਇਹਨਾਂ ਰੀਤਾਂ ਰਿਵਾਜਾਂ ਦਾ ਖੰਡਨ ਕੀਤਾ ਸੀ। ਕੀ ਉਹ ਸਾਡੇ ਦੁਸ਼ਮਣ ਸਨ ? ਕੱਲ ਨੂੰ ਤੇਜਵੰਤ ਕੌਰ ਤੇ ਭੁਪਿੰਦਰ ਕੌਰ ਦਾ ਵਿਆਹ ਵੀ ਤਾਂ ਤੁਸੀਂ ਕਰਨਾ ਏਂ। ਮੈਂ ਸੋਚ ਰਹੀ ਸਾਂ ਕਿ ਅਗਰ ਇਤਨਾ ਫਜ਼ੂਲ ਦਾ ਖਰਚਾ ਜਿਤਨਾ ਮੇਰੇ ਮਾਂ-ਪਿਉ ਨੂੰ ਮਜਬੂਰਨ ਕਰਨਾ ਪੈ ਰਿਹਾ ਏ, ਸਜਾਵਟ, ਦਾਜ ਆਦਿ ਦਾ ਤੁਹਾਨੂੰ ਦੋ ਕੁੜੀਆਂ ਦੇ ਵਿਆਹ ਵਿੱਚ ਕਰਨਾ ਪਿਆ ਤਾਂ ਤੁਹਾਡੇ ਘਰ ਦਾ ਕੀ ਬਣੇਗਾ ? ਨਾਲੇ ਅਸਾਂ ਤਾਂ ਚਾਰ ਭੈਣਾਂ ਹਾਂ। ਬਾਕੀ ਤਿੰਨਾਂ ਵਾਸਤੇ ਤਾਂ ਪਿਤਾ ਜੀ ਕੋਲ ਕੌਡੀ ਵੀ ਨਹੀਂ ਰਹਿਣੀ। ਰਿਵਾਜ ਤਾਂ ਲੋਕਾਂ ਦੇ ਆਪਣੇ ਆਪ ਹੀ ਬਿਨਾਂ ਗੁਰਮਤਿ ਦੀ ਕਸਵੱਟੀ ਤੇ ਪਰਖਿਆਂ ਬਣਾਏ ਹੋਏ ਨੇ। ਗੁਰਮਤਿ ਕੁਝ ਹੋਰ ਕਹਿੰਦੀ ਹੈ, ਅਸੀਂ ਕੁਝ ਹੋਰ ਕਰਦੇ ਹਾਂ।

**ਮਾਸੀ ਜੀ** :—(ਖ਼ਿਆਲਾਂ ਵਿੱਚ ਡੁੱਬੀ ਹੋਈ) ਭਾਈ ਅਸੀਂ ਭਾਵੇਂ ਗਰੀਬ ਹਾਂ ਪਰੰਤੂ ਅਸੀਂ ਤੁਹਾਨੂੰ ਝੋਲੀ ਵਿੱਚ ਸੇਰ ਆਟਾ ਪਾ ਕੇ ਤੇ ਨਹੀਂ ਕੱਢ ਦੇਣਾ। ਕੋਈ ਕੀ ਆਖੇਗਾ ?

ਬਲਵਿੰਦਰ ਕੌਰ : ਮਾਸੀ ਜੀ, ਮੈਂ ਉਮਰ ਵਿੱਚ ਬੇਸ਼ਕ ਆਪ ਤੋਂ ਬਹੁਤ ਛੋਟੀ ਹਾਂ ਪਰੰਤੂ ਇਸ ਗੱਲ ਤੋਂ ਤਾਂ ਤੁਸੀਂ ਵੀ ਇਨਕਾਰ ਨਹੀਂ ਕਰੋਗੇ ਕਿ ਵਕਤ ਬਦਲ ਗਏ ਹਨ। ਸਾਨੂੰ ਨਾਲੇ ਸਿਰਫ਼ ਉਹ ਕਰਨਾ ਚਾਹੀਦਾ ਹੈ ਜੋ ਗੁਰਮਤਿ ਵਿੱਚ ਪ੍ਰਵਾਨ ਹੈ। ਤੁਸੀਂ ਹੀ ਭਲਾ ਦਸੋ ਇਹਨਾਂ ਜੰਜਾਲਾਂ ਤੋਂ ਅਸਲੀਅਤ ਵਿੱਚ ਕੌਣ ਸੁਖੀ ਹੋਇਆ ਹੈ—ਸਾਰੇ ਹੀ ਝੂਰਦੇ ਹਨ ਪਿੱਛੋਂ।

**ਮਾਸੀ ਜੀ** :—(ਬਲਵਿੰਦਰ ਕੌਰ ਵੱਲ ਘੂਰਦੀ ਹੀ ਜਾ ਰਹੀ ਹੈ ਤਿਊੜੀਆਂ ਮੱਥੇ ਤੇ ਪਾ ਕੇ) ਤੂੰ ਮੈਨੂੰ ਪਹਿਲਾਂ ਇਹ ਦਸ, ਤੈਨੂੰ ਪੁੱਛਦਾ ਕੌਣ ਹੈ ? ਜਦੋਂ ਤੇਰੀ ਰਾਇ ਪੁੱਛੀ ਜਾਏਗੀ, ਦੱਸ ਦੇਈਂ। ਐਵੇਂ ਸਿਰ ਦਰਦੀ ਕਿਉਂ ਸਹੇੜਦੀ ਏਂ ? ਅੱਜ ਕਲ੍ਹ ਲੋਕੀਂ ਗੁਰਮਤਿ ਨੂੰ ਛਿੱਕੇ ਟੰਗੀ ਬੈਠੇ ਨੇ। ਤੂੰ ਕਿਉਂ ਨਵੇਂ ਸਿਰੇ ਚੱਕਰ ਪਾ ਰਹੀ ਏ ? ਐਵੇਂ ਘਰ ਵਿੱਚ ਕਲੇਸ਼ ਪਵੇਗਾ, ਰੰਗ ਵਿੱਚ ਭੰਗ ਪਵੇਗਾ।

**ਬਲਵੰਤ ਕੌਰ** :—ਮਾਸੀ, ਜ਼ਰਾ ਉਸ ਟਰੰਕ ਵਿੱਚੋਂ ਗੁਲਾਬੀ ਸਾੜ੍ਹੀ ਤਾਂ ਕੱਢੀਂ ਜਿਹੜੀ ਇਸਦੇ ਸਹੁਰਿਆਂ ਨੇ ਖ਼ਾਸ ਭੇਜੀ ਏ। ਬਲਵਿੰਦਰ ਕੌਰ ਨੂੰ ਮੋਢੇ ਤੋਂ ਹਿਲਾਉਂਦੀ ਹੋਈ) ਚਲ ਭੈਣਾਂ, ਕੱਪੜੇ ਪਾ ਲੈ, ਜੰਞ ਵੀ ਆਉਣ ਵਾਲੀ ਹੈ।

**ਬਲਵਿੰਦਰ ਕੌਰ** :—(ਬਲਵੰਤ ਕੌਰ ਦਾ ਹੱਥ ਪਰੇ ਹਟਾਉਂਦੀ ਹੋਈ) ਨਹੀਂ ਭੈਣੇ, ਨਾ ਮੈਂ ਕਦੇ ਆਪਣੇ ਸਰੀਰ ਦੀ ਬੇਹੂਦਾ ਪ੍ਰਦਰਸ਼ਨੀ ਪਹਿਲੇ ਕੀਤੀ ਹੈ ਤੇ ਨਾ ਹੀ ਮੈਂ ਹੁਣ ਕਰਨ ਦੇ ਹੱਕ ਵਿੱਚ ਹਾਂ। ਮੇਰੇ ਟਰੰਕ ਵਿੱਚੋਂ ਦੂਜਾ ਕੋਈ ਸੂਟ ਕੱਢ ਦੇ ਜਿਹੜਾ ਜ਼ਿਆਦਾ ਭੜਕੀਲੇ ਰੰਗ ਦਾ ਨਾ ਹੋਵੇ।

**ਬਲਵੰਤ ਕੌਰ** :—(ਬੁਰਾ ਜਿਹਾ ਮੂੰਹ ਬਣਾਉਂਦੀ ਹੋਈ) ਅਜੀਬ ਗੱਲ ਏ। ਪਤਾ ਨਹੀਂ ਕੇਹੀ ਗੁਰਮਤਿ ਦੀ ਬੀਮਾਰੀ ਲਗ ਗਈ ਸੂ। ਜੇ ਮੈਂ ਆਖਿਆ ਭਾਈ ਥੋੜ੍ਹੀ ਜਿਹੀ ਗੱਲਾਂ ਨੂੰ ਸੁਰਖੀ ਲਾ ਲੈ ਤਾਂ ਨਾਂਹ, ਜੇ ਆਖਿਆ ਕੰਨਾਂ ਵਿੱਚ ਕਾਂਟੇ ਪਾ ਲੈ, ਤਾਂ ਨਾਂਹ। ਜੇ ਆਖਿਆ ਭਾਈ ਹੋਰ ਨਹੀਂ ਤਾਂ ਆਈ-ਬਰੋ (Eye-Brow) ਹੀ ਬਣਾਉਣ ਦੇ, ਸੁਹਣੇ ਲੱਗਣਗੇ, ਤਾਂ ਨਾਂਹ। ਬਸ ਇਕੋ ਨਨਾਂ ਹੀ ਫੜਿਆ ਸੂ। ਇਸ ਤਰ੍ਹਾਂ ਵੀ ਭਲਾ ਕੋਈ ਕਰਦਾ ਹੈ ?

**ਬਲਵਿੰਦਰ ਕੌਰ** :—ਬਲਵੰਤ ਤੇਰੇ ਕੋਲੋਂ ਮੈਂ ਕਦੇ ਕੋਈ ਗੱਲ ਲੁਕਾਈ ਨਹੀਂ। ਅਸੀਂ ਇਕੱਠੇ ਹੀ ਪੜ੍ਹਦੇ ਰਹੇ ਹਾਂ। ਕਮ-ਸ-ਕਮ ਤੈਨੂੰ ਤਾਂ ਮੇਰੀ ਸਹਾਇਤਾ ਕਰਨੀ ਚਾਹੀਦੀ ਏ। ਤੈਨੂੰ ਤਾਂ ਪਤਾ ਹੀ ਏ, ਸਿੱਖੀ ਅਤੇ ਸਿੱਖ ਅਸੂਲਾਂ ਵਿੱਚ ਮੇਰਾ ਕਿਤਨਾ ਵਿਸ਼ਵਾਸ ਹੈ।

**ਬਲਵੰਤ ਕੌਰ** :—(ਬਲਵਿੰਦਰ ਕੌਰ ਨੂੰ ਘੁੱਟ ਕੇ ਜੱਫੀ ਵਿੱਚ ਲੈਂਦੀ ਹੋਈ) ਗੁੱਸਾ ਉਹਨਾਂ ਨਾਲ ਹੀ ਕਰੀਦਾ ਏ ਜਿਥੇ ਕਿਸੇ ਦਾ ਮਾਣ ਹੋਵੇ। ਪਰੰਤੂ ਸਿੱਖੀ ਵਾਲਾ ਰਸਤਾ ਤੂੰ ਔਖਾ ਚੁਣਿਆ ਏ।

**ਮਾਸੀ ਜੀ** :—ਮੈਨੂੰ ਤਾਂ ਸੱਚੀ ਫਿਕਰ ਲੱਗ ਗਿਆ ਏ ਕਿ ਉਦੋਂ ਕੀ ਬਣੇਗਾ ਜਦੋਂ ਵਰ-ਮਾਲਾ ਪਾਉਣ ਦਾ ਵੇਲਾ ਆਵੇਗਾ ? ਲੋਕੀਂ ਕੁੜੀ ਦੇ ਨੱਕ-ਕੰਨ ਸੱਖਣੇ ਵੇਖਕੇ ਕੀ ਆਖਣਗੇ ਕਿ ਇਸਦੇ ਮਾਂ-ਪਿਓ ਭਿੱਖ ਮੰਗੇ ਹਨ ਜੋ ਕੁਝ ਵੀ ਨਹੀਂ ਨੇ ਸਰਿਆ ਬਣਿਆ। ਸਾਡੀ ਤਾਂ ਬਰਾਦਰੀ ਵਿੱਚ ਨੱਕ ਵਢੀ ਜਾਊ। ਮੈਂ ਹੁਣੇ ਹੀ ਬੁਲਾਨੀ ਆਂ ਭੈਣ ਜੀ ਤੇ ਜੀਜਾ ਜੀ ਨੂੰ ਤੇ ਦਸਨੀ ਆਂ ਤੇਰੀ ਕਰਤੂਤ। ਆਪੇ ਹੀ ਕੁਝ ਇੰਤਜ਼ਾਮ ਕਰਣਗੇ। (ਬੁੜ-ਬੁੜ ਕਰਦੀ ਹੋਈ ਬੈਠਕ ਵਿੱਚੋਂ ਬਾਹਰ ਨਿਕਲ ਜਾਂਦੀ ਹੈ।)

**ਬਲਵੰਤ ਕੌਰ** :—ਬਲਵਿੰਦਰ ਤੂੰ ਚੰਗਾ ਨਹੀਂ ਕੀਤਾ। ਕੀ ਤੂੰ ਇਸ ਬਾਰੇ ਮਾਂ-ਪਿਓ ਨਾਲ ਗੱਲ ਨਹੀਂ ਸੀ ਕੀਤੀ ?

**ਬਲਵਿੰਦਰ ਕੌਰ** :—(ਬਲਵੰਤ ਕੌਰ ਦਾ ਹੱਥ ਘੁੱਟਦੀ ਹੋਈ) ਕੀਤੀ ਸੀ, ਪਰੰਤੂ ਉਹਨਾਂ ਨੇ ਅਨਸੁਣੀ ਜੇਹੀ ਕਰ ਦਿੱਤੀ ਸੀ। ਤੈਨੂੰ ਤਾਂ ਪਤਾ ਏ ਕਿ ਮੈਂ ਗੁਰਦੁਆਰੇ ਹਰ ਰੋਜ਼ ਸਾਧ-ਸੰਗਤ ਵਿੱਚ ਜਾਂਦੀ ਹਾਂ ਅਤੇ ਗੁਰਦੁਆਰੇ ਦੀ ਲਾਇਬਰੇਰੀ ਵਿੱਚੋਂ ਪੁਸਤਕਾਂ ਵੀ ਪੜ੍ਹਦੀ ਰਹਿੰਦੀ ਹਾਂ। ਮੈਂ ਪਿੱਛੇ ਜਿਹੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਪੀ **'ਸਿੱਖ ਰਹਿਤ ਮਰਯਾਦਾ'** ਵਿੱਚ ਪੜ੍ਹਿਆ ਸੀ ਕਿ ਵਰ-ਮਾਲਾ, ਆਦਿ ਦੀ ਰਸਮ ਮਨਮੱਤ ਹੈ। ਦਾਜ ਦੀ, ਸਿੱਖਾਂ ਦੇ ਰਸਮੋ-ਰਿਵਾਜ (ਭਾਵ ਗੁਰਮਤਿ-ਰਹਿਣੀ, ਰਹਿਤ ਮਰਯਾਦਾ) ਵਿੱਚ ਕੋਈ ਥਾਂ ਨਹੀਂ।

**ਬਲਵੰਤ ਕੌਰ** :—ਵਿਆਹ ਤਾਂ ਜ਼ਿੰਦਗੀ ਵਿੱਚ ਇੱਕ ਵਾਰੀ ਹੁੰਦਾ ਹੈ। ਅੱਜ ਦੇ ਦਿਨ ਝਗੜੇ ਚੰਗੇ ਨਹੀਂ ਲੱਗਦੇ। ਨਾਲੇ ਤੇਰੀ ਕੌਣ ਸੁਣੇਗਾ ? ਵਰ-ਮਾਲਾ ਵਿੱਚ ਕੀ ਖ਼ਰਾਬੀ ਏ ?

**ਬਲਵਿੰਦਰ ਕੌਰ** :—(ਬਲਵੰਤ ਕੌਰ ਦੀਆਂ ਅੱਖਾਂ ਵਿੱਚ ਝਾਕਦਿਆਂ ਹੋਇਆਂ) ਬਲਵੰਤ ਜੀ, ਤੁਸੀਂ ਗੁਰਮਤਿ ਤੋਂ ਵਾਕਿਫ ਨਹੀਂ। ਹਰ ਸਿੱਖ ਨੂੰ (ਭਾਵੇਂ ਉਹ ਮਰਦ ਹੋਵੇ ਜਾਂ ਇਸਤਰੀ) ਗੁਰ ਮਰਯਾਦਾ ਅਨੁਸਾਰ ਜੀਵਨ ਜੀਣਾ ਲੋੜੀਂਦਾ ਹੈ। ਇੱਕ ਛੋਟੀ ਜਿਹੀ ਗਲਤੀ ਜਾਂ ਅਣਗਹਿਲੀ ਕੌਮ ਨੂੰ ਬਹੁਤ ਨੁਕਸਾਨ ਪਹੁੰਚਾ ਸਕਦੀ ਹੈ। ਰਹਿਤ ਮਰਯਾਦਾ ਜੋ ਕਿ ਸਾਰੇ ਪੰਥ ਨੇ ਤਿਆਰ ਕੀਤੀ ਹੈ, ਉਸ ਵਿੱਚ ਜੋ ਮਰਯਾਦਾ ਦੱਸੀ ਗਈ ਹੈ ਮੈਂ ਤਾਂ ਉਸ ਮਰਯਾਦਾ ਅਨੁਸਾਰ ਹੀ ਅਨੰਦ ਕਾਰਜ ਕਰਵਾਉਣ ਦੇ ਹੱਕ ਵਿੱਚ ਹਾਂ। ਵਰ-ਮਾਲਾ ਆਦਿ ਦੀ ਉਸ ਰਹਿਤ-ਮਰਯਾਦਾ ਵਿੱਚ ਕੋਈ ਥਾਂ ਨਹੀਂ। ਇਹ ਅਨਮਤੀਆਂ ਦੇ ਰਿਵਾਜ ਹਨ, ਜਿਹਨਾਂ ਨਾਲ ਗੁਰਸਿੱਖਾਂ ਨੂੰ ਕੋਈ ਸਰੋਕਾਰ ਨਹੀਂ। ਉਹ ਅਨ-ਮਤੀਆਂ ਨੂੰ ਹੀ ਮੁਬਾਰਕ।

(ਇਤਨੀ ਦੇਰ ਨੂੰ ਬਲਵਿੰਦਰ ਕੌਰ ਦੀ ਮਾਸੀ ਅਤੇ ਮਾਤਾ ਜੀ ਜਲਦੀ-੨ ਆਉਂਦੇ ਹਨ)

**ਮਾਤਾ ਜੀ** :—ਬੇਟਾ ਬਲਵਿੰਦਰ, ਤੁਸੀਂ ਆਪਣੀ ਮਾਸੀ ਜੀ ਨਾਲ ਬੋਲ-ਕੁਬੋਲ ਕੀਤੇ ਹਨ। ਇਹ ਤੇਰੇ ਵੱਡੇ ਹਨ ਅਤੇ ਤੈਨੂੰ ਇਹਨਾਂ ਦੀ ਇੱਜ਼ਤ ਕਰਨੀ ਚਾਹੀਦੀ ਹੈ, ਬਹਿਸ ਕਰਨੀ ਠੀਕ ਨਹੀਂ।

**ਬਲਵਿੰਦਰ ਕੌਰ** :—ਪਰੰਤੂ ਮਾਤਾ ਜੀ, ਆਪ ਮੇਰੀ ਬੇਨਤੀ ਵੀ ਤਾਂ ਸੁਣ ਲਵੋ। ਵਰ-ਮਾਲਾ ਦਾ ਝੰਝਟ .........

**ਮਾਤਾ ਜੀ** :—(ਵਿਚੋਂ ਹੀ ਟੋਕਦੇ ਹੋਏ) ਬੇਟਾ ਮੈਂ ਕੰਮ-ਕਾਜ ਵਿੱਚ ਰੁੱਝੀ ਹੋਈ ਹਾਂ। ਨਾਲੇ

ਦਾਜ ਦਾ ਵੀ ਤਾਂ ਵਿਖਾਲਾ ਪਾਉਣਾ ਏ। ਵਰ-ਮਾਲਾ ਦੀ ਰਸਮ ਲਈ ਤਖ਼ਤ-ਪੋਸ਼ ਵੀ ਲਵਾਉਣਾ ਏ। ਉਤੋਂ ਜੰਞ ਆਉਣ ਦਾ ਸਮਾਂ ਹੁੰਦਾ ਜਾਂਦਾ ਹੈ ...।

**ਬਲਵਿੰਦਰ ਕੌਰ** :—ਮਾਂ ਜੀ, ਮੈਂ ਕਦੇ ਆਪ ਨੂੰ ਅਪਸ਼ਬਦ ਨਹੀਂ ਬੋਲੇ ਅਤੇ ਨਾ ਹੀ ਆਪਦਾ ਹੁਕਮ ਟਾਲਿਆ ਹੈ। ਪਰੰਤੂ ਅੱਜ ਜੋ ਕੁਝ ਹੋ ਰਿਹਾ ਹੈ ਮੈਂ ਚੁਪ-ਚਾਪ ਉਸ ਅੱਗੇ ਸਿਰ ਝੁਕਾਉਣ ਵਿਚ ਅਸਮਰਥ ਹਾਂ। ਸ਼ਾਇਦ ਆਪ ਨੂੰ ਪਤਾ ਨਹੀਂ ਕਿ ਵਰ-ਮਾਲਾ ਦੀ ਰੀਤ ਸਿੱਖਾਂ ਲਈ ਫ਼ਜ਼ੂਲ ਅਤੇ ਮਨਮਤੀ ਰਿਵਾਜ ਹੈ। ਜਦੋਂ ਮੈਂ ਆਪਣੇ ਭਾਵੀ ਪਤੀ ਨੂੰ ਆਪਨਾ ਵਰ ਮੰਨਕੇ ਮਾਲਾ ਪਾ ਹੀ ਦਿੱਤੀ, ਤਾਂ ਫਿਰ ਬਾਅਦ ਵਿਚ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਚਰਨਾਂ ਵਿਚ ਲਾਵਾਂ ਲੈਣ ਦੀ ਕੀ ਲੋੜ ਰਹਿ ਜਾਂਦੀ ਹੈ ? ਕੀ ਇਹ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸ਼ਾਨ ਵਿਚ ਗੁਸਤਾਖ਼ੀ ਨਾ ਹੋਵੇਗੀ ? ਸ਼ਾਦੀ ਤਾਂ ਵਰ-ਮਾਲਾ ਪਾਉਣ ਤੇ ਹੀ ਹੋ ਗਈ, ਫਿਰ ਦੁਨੀਆਦਾਰੀ ਰੱਖਣ ਲਈ ਲਾਵਾਂ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕਰਨੀਆਂ ਇੱਕ ਬਹੁਤ ਭਾਰੀ ਮਜ਼ਾਕ ਅਤੇ ਧਰੋਹ ਹੈ, ਮਨਮੱਤ ਹੈ।

**ਮਾਸੀ ਜੀ** :—ਪਰ ਸਾਰੇ ਇਸੇ ਤਰ੍ਹਾਂ ਹੀ ਕਰ ਰਹੇ ਹਨ।

**ਬਲਵਿੰਦਰ ਕੌਰ** :—ਦੁਨੀਆਂ ਤਾਂ ਹਰ ਕੁਕਰਮ ਕਰ ਰਹੀ ਹੈ। ਬਹੂ-ਬੇਟੀਆਂ ਬੇਸ਼ਰਮੀ ਦੀ ਹੱਦ ਟੱਪ ਕੇ ਬਜ਼ਾਰਾਂ ਅਤੇ ਪਾਰਕਾਂ/ਹੋਟਲਾਂ ਵਿਚ ਟੱਕਰਾਂ ਮਾਰ ਰਹੀਆਂ ਹਨ। ਮੁੰਡੇ-ਕੁੜੀਆਂ ਗੁਰੂ ਨੂੰ ਅਤੇ ਉਸ ਦੀ ਰਹਿਤ ਨੂੰ ਛੱਡ ਕੇ ਨਸ਼ੇ ਅਤੇ ਬੇਹੂਦੇ ਫੈਸ਼ਨਾਂ ਨੂੰ ਸਭ ਕੁਝ ਸਮਝ ਕੇ ਜੀਵਨ ਗੁਆ ਰਹੇ ਹਨ, ਕੀ ਮੈਂ ਵੀ ਉਸੇ ਤਰ੍ਹਾਂ ਕਰਾਂ ? ਨਹੀਂ ਮਾਂ ਜੀ, ਮੈਂ ਇੰਝ ਨਹੀਂ ਕਰ ਸਕਦੀ।

**ਮਾਤਾ ਜੀ** :—ਪਰ ਮੁੰਡੇ ਵਾਲੇ ਕੀ ਕਹਿਣਗੇ ? ਧੀ ਵਾਲਿਆਂ ਨੂੰ ਤਾਂ ਆਖਰ ਝੁਕਣਾ ਹੀ ਪੈਂਦਾ ਏ।

**ਬਲਵਿੰਦਰ ਕੌਰ** :—ਮਾਤਾ ਜੀ, ਮੈਂ ਸੁਣਿਆ ਹੈ ਕਿ ਮੇਰੇ ਸਹੁਰਾ ਸਾਹਿਬ ਜੀ ਬਹੁਤ ਗੁਰਮੁਖ ਹਨ। ਜੇ ਆਪ ਜੀ ਇਸ ਬਾਰੇ ਉਹਨਾਂ ਪਾਸ ਮੇਰੀ ਬੇਨਤੀ ਪਹੁੰਚਾ ਦਿਓ, ਤਾਂ ਮੈਨੂੰ ਯਕੀਨ ਹੈ ਕਿ ਇਹ ਅੜਚਨਾਂ ਦੂਰ ਹੋ ਜਾਣਗੀਆਂ।

**ਮਾਤਾ ਜੀ** :—(ਖਿਝ ਕੇ) ਚੰਗਾ ਬੀਬਾ, ਮੈਂ ਤੇਰੇ ਡੈਡੀ ਨੂੰ ਕਹਿ ਦੇਨੀ ਹਾਂ, ਅੱਗੋਂ ਉਹ ਜਾਣਨ। ਮੈਂ ਤੇ ਹੁਣ ਚਲਦੀ ਹਾਂ, ਅਜੇ ਦਾਜ ਦਾ ਵਿਖਾਲਾ ਵੀ ਤਾਂ ਪਾਉਣਾ ਹੈ। ਗਲੀ-ਮੁਹੱਲਾ ਅੱਗੇ ਕਿਤਨੇ ਚੱਕਰ ਲਾ ਗਿਆ ਏ। (ਜਾਣ ਲਈ ਪਰਤਦੀ ਹੈ)

**ਬਲਵਿੰਦਰ ਕੌਰ** :—ਮਾਤਾ ਜੀ, ਇਸ ਝੰਝਟ ਨੂੰ ਵੀ ਰਹਿਣ ਦਿਓ। ਜੋ ਕੁਝ ਆਪ ਨੇ ਮੈਨੂੰ ਅਸਲੀ ਦਾਜ ਦਿੱਤਾ ਹੈ, ਮੈਂ ਉਹ ਸਾਂਭ ਰੱਖਿਆ ਏ। ਮੈ ਆਪੇ ਹੀ ਸਹੁਰੇ ਘਰ ਜਾ ਕੇ ਵਿਖਾ ਦਿਆਂਗੀ।

**ਮਾਸੀ ਜੀ** :—(ਚੌਂਕਦੀ ਹੋਈ) ਭੈਣਾ, ਆਹ ਤੇਰੀ ਲਾਡਲੀ ਕੀ ਪਈ ਕਹਿੰਦੀ ਏ ? ਸਾਡੇ ਕੋਲੋਂ ਕੀ ਛੁਪਾ ਕੇ ਇਹਨੂੰ ਦਿੱਤਾ ਹੋਇਆ ਊ ?

**ਮਾਤਾ ਜੀ** :—(ਸ਼ਸ਼ੋਪੰਜ ਵਿਚ ਪੈਂਦੇ ਹੋਏ) ਬਲਵਿੰਦਰ, ਕੀ ਤੈਨੂੰ ਤੇਰੇ ਡੈਡੀ ਕੋਈ ਚੀਜ਼ ਰੱਖਣ ਲਈ ਦੇ ਗਏ ਨੇ ? ਲਿਆ, ਉਹ ਵੀ ਦਾਜ ਵਿਚ ਰੱਖ ਦੇਈਏ। ਮੈਨੂੰ ਨਹੀਂ ਨਾ ਦੱਸਿਆ।

**ਬਲਵਿੰਦਰ ਕੌਰ** :—(ਮੁਸਕਰਾਉਂਦੀ ਹੋਈ) ਨਹੀਂ ਮਾਂ ਜੀ, ਉਹ ਤਾਂ ਕੋਈ ਨਹੀਂ ਵੇਖ

ਸਕਦਾ। ਉਹ ਦਾਜ ਐਸਾ ਹੈ ਜੋ ਸਿਰਫ਼ ਵਰਤਿਆ ਹੀ ਜਾ ਸਕਦਾ ਹੈ। (ਮਾਤਾ ਜੀ ਗੁੱਸੇ ਵਿੱਚ ਕੁੱਝ ਬੋਲਣ ਦਾ ਯਤਨ ਕਰਦੇ ਹਨ)। ਮੈਨੂੰ ਮਾਤਾ ਜੀ ਆਪ ਨੇ ਬੀ. ਏ. ਤੱਕ ਪੜ੍ਹਾਈ ਕਰਵਾਈ ਹੈ, ਸਿਲਾਈ ਦਾ ਕੋਰਸ ਕਰਵਾਇਆ ਹੈ, ਘਰ ਦੇ ਕੰਮ-ਕਾਜ ਵਿੱਚ ਸਿੱਖਿਆ ਦਿੱਤੀ ਹੈ, ਮੈਂ ਉਸਦਾ ਵਿਖਾਲਾ ਕਿੱਥੇ ਪਾਵਾਂ ? ਇਸਦੇ ਇਲਾਵਾ ਮੇਰੇ ਪਾਸ ਗੁਰਮਤਿ ਵਰਗੀ ਅਮੁੱਲੀ ਦਾਤ ਹੈ, ਜਿਹੜੀ ਆਪ ਵੱਲੋਂ ਬਣਾਏ ਗਏ ਦਾਜ ਅਤੇ ਸਹੇਲੀਆਂ ਵੱਲੋਂ ਭੇਟਾ ਕੀਤੇ ਤੋਹਫ਼ਿਆਂ ਨਾਲੋਂ ਵੀ ਕੀਮਤੀ ਹੈ।

**ਮਾਤਾ ਜੀ** :—(ਬਾਹਰ ਨੂੰ ਜਾਂਦੇ ਹੋਏ) ਹੂੰ ਗੁਰਮਤਿ ਨਾ ਹੋਈ, ਹਕੀਮ ਲੁਕਮਾਨ ਦੀ ਪੁੜੀ ਹੋ ਗਈ। ਤੇਰਾ ਲੈਕਚਰ ਇੱਕ ਵਾਰੀ ਸ਼ੁਰੂ ਹੋ ਜਾਏ, ਤਾਂ ਮੁਕਣ 'ਚ ਨਹੀਂ ਆਉਂਦਾ। (ਬਲਵਿੰਦਰ ਕੌਰ ਅਤੇ ਉਸਦੀਆਂ ਸਹੇਲੀਆਂ ਬੈਠਕ ਵਿੱਚੋਂ ਨਿਕਲ ਕੇ ਦਾਜ ਦੇ ਕਮਰੇ ਵਲ ਜਾਂਦੀਆਂ ਹਨ। ਇੰਨੇ ਨੂੰ ਬਲਵਿੰਦਰ ਕੌਰ ਦੇ ਪਿਤਾ ਜੀ ਆ ਜਾਂਦੇ ਹਨ)

**ਪਿਤਾ ਜੀ** :—(ਬਲਵਿੰਦਰ ਕੌਰ ਅਤੇ ਸਹੇਲੀਆਂ ਨੂੰ ਵੇਖਕੇ ਮੁਸਕਰਾਉਣ ਦੀ ਕੋਸ਼ਿਸ਼ ਕਰਦਿਆਂ ਹੋਇਆਂ) ਆਓ ਬੇਟਾ ! ਦੱਸੋ ਦਾਜ ਕਿਵੇਂ ਸਜਾਈਏ ? ਵਰ-ਮਾਲਾ ਬਾਰੇ ਮੈਂ ਤੇਰੇ ਮਾਸੜ ਨੂੰ ਜੰਞ ਘਰ ਵੱਲ ਭੇਜਿਆ ਹੈ ਗੱਲ-ਬਾਤ ਕਰਨ ਲਈ। ਤੁਸੀਂ ਬਾਕੀ ਦਾ ਕੰਮ ਸੰਭਾਲੋ।

**ਬਲਵਿੰਦਰ ਕੌਰ** :—..ਪਿਤਾ ਜੀ, ਦਾਜ ਦਾ ਵਿਖਾਲਾ ਪਾਉਣ ਦੀ ਕੀ ਲੋੜ ਹੈ ?

**ਪਿਤਾ ਜੀ** : ..(ਬਲਵਿੰਦਰ ਕੌਰ ਦੇ ਸਿਰ ਤੇ ਪਿਆਰ ਨਾਲ ਹੱਥ ਫੇਰਦਿਆਂ ਹੋਇਆਂ) ਬੇਟਾ, ਰਿਵਾਜ ਹੀ ਕੁਝ ਐਸੇ ਬਣੇ ਹੋਏ ਨੇ। ਇਹਨਾਂ ਰਿਵਾਜਾਂ ਦਾ ਫ਼ਾਇਦਾ ਹੈ ਕਿ ਨਹੀਂ, ਮੈਂ ਨਹੀਂ ਜਾਣਦਾ। ਬਰਾਦਰੀ ਵਿੱਚ ਰਹਿਣਾ ਹੋਵੇ, ਤਾਂ ਉਹਨਾਂ ਨਾਲ ਚਲਣਾ ਹੀ ਪੈਂਦਾ ਹੈ।

**ਬਲਵਿੰਦਰ ਕੌਰ** :—ਪਿਤਾ ਜੀ, ਆਪਦੀਆਂ ਗਮਗੀਨ ਅੱਖਾਂ ਤੋਂ ਪਰਤੀਤ ਹੁੰਦਾ ਏ ਕਿ ਤੁਸੀਂ ਪਰੇਸ਼ਾਨ ਹੋ। ਕੀ ਗੱਲ ਹੈ ?

**ਪਿਤਾ ਜੀ** : ਬੇਟਾ ਤੂੰ ਇਹਨਾਂ ਗੱਲਾਂ ਨੂੰ ਛੱਡ। ਫ਼ਿਕਰ ਵਾਲੀ ਕੋਈ ਗੱਲ ਨਹੀਂ, ਸਭ ਠੀਕ ਹੋ ਜਾਵੇਗਾ।

**ਬਲਵਿੰਦਰ ਕੌਰ** :—ਪਰਸੋਂ ਜੋ ਚਿੱਠੀ ਮੇਰੇ ਸਹੁਰੇ ਵੱਲੋਂ ਆਈ ਸੀ, ਜਿਸ ਵਿੱਚ ਫਰਿਜ, ਟੈਲੀਵਿਜ਼ਨ, ਸਕੂਟਰ ਆਦਿ ਬਾਰੇ ਜ਼ਿਕਰ ਸੀ, ਉਸ ਬਾਰੇ ਤਾਂ ਕੋਈ ਵਿਘਨ ਨਹੀਂ ? ਉਹ ਮੈਨੂੰ ਵਿਆਹੁਣ ਆ ਰਹੇ ਨੇ ਕਿ ਫਰਿਜ, ਟੈਲੀਵਿਜ਼ਨ, ਸਕੂਟਰ ਨਾਲ ਫੇਰੇ ਲੈਣ ?

**ਪਿਤਾ ਜੀ** :—(ਠੰਡਾ ਸਾਹ ਲੈ ਕੇ) ਮੈਂ ਤਾਂ ਪਰੇਸ਼ਾਨ ਹਾਂ ਹੀ। ਮੈਂ ਨਹੀਂ ਚਾਹੁੰਦਾ ਕਿ ਤੂੰ ਵੀ ਐਵੇਂ ਪਰੇਸ਼ਾਨ ਹੋਵੇਂ। ਭਲਾ ਅਸੀ ਗਰੀਬ ਇਤਨੀਆਂ ਫ਼ੁਰਮਾਇਸ਼ਾਂ ਕਿੱਥੋਂ ਪੂਰੀਆਂ ਕਰੀਏ ? ਤੇਰੇ ਤਾਇਆ ਜੀ ਇਹਨਾਂ ਚੀਜ਼ਾਂ ਦਾ ਇੰਤਜਾਮ ਕਰਨ ਗਏ ਹੋਏ ਨੇ। ਇਹ ਸਾਡੀ ਇੱਜ਼ਤ ਦਾ ਮਾਮਲਾ ਬਣ ਗਿਆ ਹੈ ਬੇਟਾ ! ਕੋਈ ਚਾਰਾ ਵੀ ਤਾਂ ਨਹੀਂ।

**ਬਲਵਿੰਦਰ ਕੌਰ** :—ਪਹਿਲਾਂ ਤਾਂ ਸੁਣਿਆ ਸੀ ਕਿ ਮੇਰੇ ਸਹੁਰਾ ਸਾਹਿਬ ਕਹਿ ਰਹੇ ਸਨ ਕਿ ਜਿਨ੍ਹਾਂ ਨੇ ਧੀ ਦੇ ਦਿੱਤੀ, ਉਹਨਾਂ ਸਭ ਕੁੱਝ ਹੀ ਦੇ ਦਿੱਤਾ ਜੋ ਦਾਜ ਦੀ ਲੋੜ ਪਵੇ, ਹੁਣ ਕੀ ਵਿਘਨ ਪੈ ਗਿਆ ਏ ? ਮੰਨ ਲਵੋ ਕਿਸੇ ਤਰ੍ਹਾਂ ਤੁਸੀਂ ਮੈਨੂੰ ਦਾਜ ਵਿੱਚ ਇਹ ਚੀਜ਼ਾਂ ਦੇ ਵੀ ਦਿਓ, ਬਾਕੀ ਭੈਣਾਂ ਵੇਲੇ ਕੀ ਕਰੋਗੇ ? ਉਹਨਾਂ ਬਰਾਦਰੀ ਵਾਲਿਆਂ ਦਾ ਕੀ ਬਣੇਗਾ ਜੋ ਇਹ ਚੀਜ਼ਾਂ ਮੇਰੇ ਦਾਜ ਵਿੱਚ ਅੱਜ ਵੇਖ ਜਾਣਗੇ ? ਕੀ ਉਹਨਾਂ ਵਿੱਚੋਂ ਗਰੀਬਾਂ ਨੂੰ ਆਪਣਾ ਕੋਠਾ-ਕੁੱਲਾ ਵੇਚ ਕੇ ਧੀਆਂ ਵਿਆਹੁਣ ਲਈ ਮਜਬੂਰ ਨਾ ਹੋਣਾ ਪਵੇਗਾ, ਬਾਕੀ ਦੀ ਜ਼ਿੰਦਗੀ

ਭਾਵੇਂ ਉਹਨਾਂ ਨੂੰ ਕੇਵਲ ਸੁੱਕੀ ਰੋਟੀ ਉੱਤੇ ਲੂਣ ਮਿਰਚ ਖਾਣਾ ਹੀ ਨਸੀਬ ਹੋਵੇ। ਕੀ ਜਿਨ੍ਹਾਂ ਦੇ ਘਰ ਮੈਂ ਜਾ ਰਹੀ ਹਾਂ, ਉਹਨਾਂ ਕੋਲ ਕੁਝ ਵੀ ਨਹੀਂ ? ਕੀ ਮੇਰੇ ਵਿੱਚ ਕੋਈ ਕਮੀ ਹੈ ਜਿਸਨੂੰ ਤੁਸੀਂ ਦਾਜ ਰੂਪੀ ਰਿਸ਼ਵਤ ਦੇ ਕੇ ਛੁਪਾਉਣਾ ਚਾਹੁੰਦੇ ਹੋ ?

**ਪਿਤਾ ਜੀ** :—ਬੇਟਾ, ਮੈਂ ਤੇਰੇ ਜਜ਼ਬਾਤ ਸਮਝਦਾ ਹਾਂ। ਧੀਆਂ ਨੂੰ ਤਾਂ ਮਾਂ-ਪਿਉ ਦਾ ਉਝ ਹੀ ਬਹੁਤਾ ਹਿੱਤ ਹੁੰਦਾ ਏ। ਪਰੰਤੂ ਧੀਆਂ ਵਾਲਿਆਂ ਨੂੰ ਝੁਕਣਾ ਹੀ ਪੈਂਦਾ ਏ। ਮੈਂ ਖੁਦ ... (ਇਤਨੀ ਦੇਰ ਨੂੰ ਇੱਕ ਬਜ਼ੁਰਗ ਬਾਬਾ ਜੀ ਅਤੇ ਇੱਕ ਅਧਖੜ ਉਮਰ ਦਾ ਬੰਦਾ ਅੱਗੇ-ਪਿੱਛੇ ਕਮਰੇ ਅੰਦਰ ਵੜਦੇ ਹਨ। ਬਜ਼ੁਰਗ ਬਾਬਾ ਜੀ ਫ਼ਤਹਿ ਗਜਾਉਂਦੇ ਹਨ.)

**ਪਿਤਾ ਜੀ** :—(ਸਤਿਕਾਰ ਨਾਲ ਫ਼ਤਹਿ ਦਾ ਉੱਤਰ ਦੇਂਦੇ ਹੋਏ) ਆਉ, ਸ੍ਰਦਾਰ ਕਿਸ਼ਨ ਸਿੰਘ ਜੀ। ਸਾਡੇ ਸਿਰ ਮੱਥੇ ਤੇ। (ਆਪਣੀ ਵਹੁਟੀ ਵੱਲ ਵੇਖਦਾ ਹੋਇਆ) ਪਹਿਲਾਂ ਭੱਜ ਕੇ ਕੁਰਸੀ ਲਿਆ, ਇਹ ਕਾਕੇ ਦੇ ਪਿਤਾ ਜੀ ਹਨ। (ਬਲਵਿੰਦਰ ਕੌਰ ਨੂੰ ਮੋਢੇ ਤੋਂ ਫੜ ਕੇ ਹਿਲਾਉਂਦਾ ਹੋਇਆ), ਬੇਟਾ ਜੀ, ਤੁਸੀਂ ਆਪਣੇ ਕਮਰੇ ਵਿੱਚ ਜਾਉ।

**ਬਜ਼ੁਰਗ ਬਾਬਾ ਜੀ** :—ਨਹੀਂ ਭਾਈ। ਮੈਂ ਤਾਂ ਇਸ ਲਈ ਆਇਆ ਹਾਂ ਕਿ ਮੈਂ ਆਪਣੀ ਹੋਣ ਵਾਲੀ ਨੂੰਹ ਨੂੰ ਖ਼ੁਦ ਸ਼ਾਬਾਸ਼ ਦਿਆਂ ਜਿਸ ਦੇ ਗੁਰਮਤਿ ਬਾਰੇ ਇਤਨੇ ਸ਼ੁਭ ਵਿਚਾਰ ਹਨ। ਭਾਈ ਮੈਨੂੰ ਵਰ ਮਾਲਾ ਬਾਰੇ ਤੁਹਾਡੇ ਮਾਸੜ ਜੀ ਨੇ ਦੱਸ ਦਿੱਤਾ ਹੈ ਅਤੇ ਦਾਜ ਬਾਰੇ ਮੈਂ ਖ਼ੁਦ ਆਪਣੇ ਕੰਨਾਂ ਨਾਲ ਸੁਣ ਚੁੱਕਾ ਹਾਂ।

**ਪਿਤਾ ਜੀ** :—ਜੀ ਇਹ ਤਾਂ ਅਨਜਾਨ ਹੈ। ਪਤਾ ਨਹੀਂ ਕੀ-ਕੀ ਕਹਿ ਗਈ ਏ ?

**ਬਜ਼ੁਰਗ ਬਾਬਾ ਜੀ** :—ਨਹੀਂ, ਨਹੀਂ ਮੈਂ ਤਾਂ ਖ਼ੁਦ ਸ਼ਰਮਿੰਦਾ ਹਾਂ ਉਸ ਚਿੱਠੀ ਬਾਰੇ ਜਿਹੜੀ ਸਾਡੇ ਵਿਚੋਲੇ ਨੇ ਆਪਣੇ ਆਪ ਹੀ ਸਾਡੇ ਤੋਂ ਬਿਨਾਂ ਪੁੱਛਿਆਂ ਹੀ ਲਿਖ ਦਿੱਤੀ ਸੀ। ਇਸ ਤੋਂ ਵੱਡੀ ਕੀ ਗੱਲ ਹੋ ਸਕਦੀ ਹੈ ਕਿ ਸਾਡੇ ਘਰ ਇਤਨੀ ਸੁਚੱਜੀ ਅਤੇ ਸ਼ੁਭ ਵਿਚਾਰਾਂ ਵਾਲੀ ਬੱਚੀ ਆਉਣ ਵਾਲੀ ਏ। ਬੇਟਾ ਜੀ ਤੁਸੀਂ ਫ਼ਿਕਰ ਨਾ ਕਰੋ, ਅਨੰਦ ਕਾਰਜ, ਦਾਜ, ਵਰੀ, ਵਰ-ਮਾਲਾ, ਸਿਹਰੇ, ਸਿਖਿਆ, ਅਤੇ ਫਜ਼ੂਲ ਦੀਆਂ ਰੀਤਾਂ ਅਤੇ ਮਨਮਤਾਂ ਤੋਂ ਬਗੈਰ ਹੀ ਹੋਵੇਗਾ। ਸਾਨੂੰ ਸੇਧ ਦੇਣੀ ਚਾਹੀਦੀ ਹੈ। ਬਾਕੀ ਬਰਾਦਰੀ ਵਾਲੇ ਵੀ ਹੌਲੀ-੨ ਗੁਰਮਤਿ ਦੇ ਘੇਰੇ ਵਿੱਚ ਆ ਜਾਣਗੇ। (ਬਲਵਿੰਦਰ ਕੌਰ ਦੇ ਪਿਤਾ ਜੀ ਵੱਲ ਮੁੜਦੇ ਹੋਏ) ਆਪ ਆਪਣੇ ਵੀਰ ਜੀ ਨੂੰ ਬਜ਼ਾਰ ਤੋਂ ਕਿਸੇ ਨੂੰ ਭੇਜ ਕੇ ਵਾਪਿਸ ਬੁਲਾ ਲਵੋ ਹੁਣ ਕਿਸੇ ਚੀਜ਼ ਦੀ ਲੋੜ ਨਹੀਂ। ਚੰਗਾ ਮੈਂ ਹੁਣ ਚਲਦਾ ਹਾਂ (ਬਾਹਰੋਂ ਦਰਵਾਜੇ ਵੱਲੋਂ ਹੋਰ ਕੁੜੀਆਂ ਅੰਦਰ ਆਉਂਦੀਆਂ ਹਨ, ਫਿਰ ਗਹਿਮਾ ਗਹਿਮੀ ਹੋ ਜਾਂਦੀ ਹੈ।

> **ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ ॥**
> **ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥੩॥ (੯)**
>
> (ਮ: ੩, ਵਾਰ ਸੂਹੀ, ਪੰਨਾ ੭੮੮/੧੧)

# ਸਤਿਗੁਰੂ ! ਉਂਞ ਮੈਂ ਵੀ ਤੇਰਾ ਸਿੱਖ ਅਖਵਾਉਂਦਾ ਹਾਂ !

ਸਤਿਗੁਰੂ ਜੀਉ !

ਉਂਞ ਮੈਂ ਵੀ ਤੇਰਾ ਸਿੱਖ ਅਖਵਾਉਂਦਾ ਹਾਂ। ਮੇਰੀ ਤੇ ਸਾਰੀ ਰਾਤ ਵਿੱਚ ਨੀਂਦ ਹੀ ਪੂਰੀ ਨਹੀਂ ਹੁੰਦੀ। ਲੱਗਦੀ ਵਾਹ ਦਿਨੇ ਭੀ ਸੁੱਤਾ ਰਹਿੰਦਾ ਹਾਂ, ਤੜਕੇ ਉੱਠਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਗਰਮੀਆਂ ਨੂੰ ਤੇ ਸਵੇਰੇ ਨੂੰ ਨਹਾ ਹੀ ਲਈਦਾ ਹੈ ਪਰ ਸਰਦੀਆਂ ਨੂੰ ਹਰ ਰੋਜ਼ ਨਹੀਂ ਜੇ ਨਹਾਤਾ ਜਾਂਦਾ, ਏਨੀ ਠੰਡ ਵਿੱਚ ਸਰਦੀਆਂ ਨੂੰ ਭੀ ਸ਼ਾਮ ਨੁਹਾਉਣ ਵੇਲੇ ਕੰਨੀ ਹੀ ਕਤਰਾਈਦੀ ਹੈ ਕਿਉਂ ਜੋ ਫਿਕਸੋ ਲੱਗੀ ਦਾੜ੍ਹੀ ਦੇ ਭਿੱਜਣ ਦਾ ਖ਼ਤਰਾ ਰਹਿੰਦਾ ਹੈ। ਜੇ ਇੱਕ ਵਾਰ ਦਾੜ੍ਹੀ ਵਿੱਚ ਪਾਣੀ ਪੈ ਜਾਏ ਤਾਂ ਮੁੜ ਫਿਕਸੋ ਲਗਾ ਕੇ ਦਾੜ੍ਹੀ ਬੰਨ੍ਹਣ ਦਾ ਟੰਟਾ ਖੜਾ ਹੋ ਜਾਂਦਾ ਹੈ। ਸਵੇਰੇ ਨੂੰ ਪਾਠ ਕਰਨ ਦੀ ਤੇ ਵਿਹਲ ਹੀ ਨਹੀਂ ਮਿਲਦੀ, ਮੂੰਹ ਹੱਥ ਧੋਂਦਿਆਂ ਅਤੇ ਦਾੜ੍ਹੀ ਬੰਨ੍ਹਦਿਆਂ ਹੀ ਦਫ਼ਤਰ ਜਾਣ ਦਾ ਸਮਾਂ ਹੋ ਜਾਂਦਾ ਹੈ, ਹਫ਼ਤੇ ਵਾਸਤੇ ਪੱਗ ਇੱਕੋ ਵੇਰ ਹੀ ਛੁੱਟੀ ਵਾਲੇ ਦਿਨ ਬੰਨ੍ਹ ਕੇ ਰੱਖ ਲਈਦੀ ਹੈ। ਜੇ ਕਿਤੇ ਹਰ ਰੋਜ਼ ਬੰਨ੍ਹਣੀ ਪੈ ਜਾਏ ਤਾਂ ਕਦੇ ਵੀ ਸਮੇਂ ਸਿਰ ਦਫ਼ਤਰ ਨਾ ਪੁੱਜ ਸਕੀਏ। ਕਿਸੇ ਕਿਸੇ ਦਿਨ ਤਾਂ ਉਠਦਿਆਂ ਕਰਦਿਆਂ ਨੂੰ ਏਨੀ ਦੇਰ ਹੋ ਜਾਂਦੀ ਹੈ ਕਿ ਚਾਹ ਭੀ ਦਫ਼ਤਰ ਦੀ ਕੈਨਟੀਨ ਤੋਂ ਹੀ ਪੀਣੀ ਪੈਂਦੀ ਹੈ। ਵੈਸੇ ਭੀ ਜਦੋਂ ਕਿਧਰੇ ਛੋਟਾ ਕਾਕਾ ਸਵੇਰ ਨੂੰ ਅੜੀ ਕਰ ਬੈਠੇ ਅਤੇ ਆਪਣੀ ਮੰਮੀ ਨੂੰ ਬਿਸਤਰੇ ਚੋਂ ਉੱਠਣ ਨਾ ਦੇਵੇ ਤਾਂ ਸਵੇਰ ਦੀ ਚਾਹ ਕੈਨਟੀਨ ਤੇ ਹੀ ਜਾ ਕੇ ਪੀਈਦੀ ਹੈ।

ਐਤਵਾਰ ਦੀ ਹਫ਼ਤੇ ਵਿੱਚ ਮਸਾਂ ਕਿਤੇ ਇੱਕ ਛੁੱਟੀ ਆਉਂਦੀ ਹੈ। ਉਹ ਨਹਾਉਣ ਧੋਣ ਵਿੱਚ ਬੀਤ ਜਾਂਦੀ ਹੈ। ਸ਼ਾਮ ਨੂੰ ਬੜੀ ਮੁਸ਼ਕਿਲ ਨਾਲ ਸਿਨਮੇ ਜਾਣ ਵਾਸਤੇ ਸਮਾਂ ਕਢੀਦਾ ਹੈ। ਕਈ ਵਾਰ ਸੋਚੀਦਾ ਹੈ ਕਿ ਐਤਵਾਰ ਨੂੰ ਗੁਰਦੁਆਰੇ ਜਾਇਆ ਜਾਏ ਪਰ ਉਸ ਦਿਨ ਤੇ ਸਵੇਰ ਨੂੰ ਜਾਗ ਹੀ ਨਹੀਂ ਖੁਲ੍ਹਦੀ। ਨਾਲੇ ਮਸਾਂ ਤਾਂ ਕਿਧਰੇ ਛੇਆਂ ਦਿਨਾਂ ਬਾਅਦ ਇੱਕ ਐਤਵਾਰ ਦੀ ਛੁੱਟੀ ਆਉਂਦੀ ਹੈ। ਉਸ ਦਿਨ ਸਾਰੇ ਹਫ਼ਤੇ ਦਾ ਥਕੇਵਾਂ ਵੀ ਦੂਰ ਕਰਨਾ ਹੀ ਹੋਇਆ ਹੈ।

ਸਾਰਾ ਦਿਨ ਦਫ਼ਤਰ ਵਿੱਚ ਕਾਗਜ਼ਾਂ ਨਾਲ ਮੱਥਾ ਮਾਰਦੇ ਰਹੀਦਾ ਹੈ। ਸ਼ਾਮ ਨੂੰ ਘਰ ਆ ਕੇ ਮਸਾਂ ਹੀ ਰੇਡੀਓ ਤੋਂ ਚੋਂਦੇ ਚੋਂਦੇ ਗਾਣੇ ਸੁਨਣ ਦਾ ਸਮਾਂ ਮਿਲਦਾ ਹੈ ! ਗਾਣਿਆਂ ਦੇ ਫਰਮਾਇਸ਼ੀ ਪ੍ਰੋਗਰਾਮ ਦਾ ਸਮਾਂ ਤਾਂ ਸਾਨੂੰ ਉਡੀਕਾਂ ਉਡੀਕਦਿਆਂ ਨੂੰ ਆਉਂਦਾ ਹੈ। ਜਦੋਂ ਪ੍ਰੋਗਰਾਮ ਸ਼ੁਰੂ ਹੁੰਦਾ ਹੈ ਫਿਰ ਤਾਂ ਕਹੀਦਾ ਹੈ ਕਿ ਸਾਰੀ ਰਾਤ ਹੀ ਫ਼ਰਮਾਇਸ਼ੀ ਪ੍ਰੋਗਰਾਮ ਚਲਦਾ ਰਹੇ।

ਅੱਜ-ਕਲ੍ਹ ਮਹਿੰਗਾਈ ਦਾ ਸਮਾਂ ਹੈ, ਤਨਖ਼ਾਹ ਵਿੱਚ ਤਾਂ ਪੂਰੀ ਹੀ ਨਹੀਂ ਪੈਂਦੀ। ਜਿੰਨੀ ਦੇਰ ਮਹੀਨੇ ਵਿੱਚ ਪੰਜ ਸੱਤ ਮੋਟੇ-ਮੋਟੇ ਮੁਰਗੇ ਨਾ ਫਸਾਏ ਜਾਣ, ਮਹੀਨੇ ਦਾ ਖ਼ਰਚ ਨਹੀਂ ਪੂਰਾ ਹੁੰਦਾ। ਰਹਿਤਨਾਮੇ ਵਿੱਚ ਤਾਂ ਲਿਖਿਆ ਹੈ ਕਿ ਦਸਵੰਧ ਦੇਣਾ ਚਾਹੀਦਾ ਹੈ। ਪਰ ਜੇ ਆਪਣੇ ਘਰ ਦੇ ਖ਼ਰਚ ਪੂਰੇ ਹੋਣ ਤਾਹੀਓ ਤੇ ਧਰਮ ਅਰਥ ਦਸਵੰਧ ਕੱਢਿਆ ਜਾਵੇ। ਕਾਕੇ ਦੀ ਮੰਮੀ ਤੇ ਹਰ ਵੇਲੇ ਕੋਈ ਨਾ ਕੋਈ ਫਰਮਾਇਸ਼ ਖੜ੍ਹੀ ਕਰੀ ਹੀ ਰੱਖਦੀ ਹੈ, "ਜੀ ਨਾਈਲੈਕਸ

ਦੀ ਫੁੱਲਦਾਰ ਸਾੜ੍ਹੀ ਲੈ ਦਿਓ, ਵਧੀਆ ਬਨਾਰਸੀ ਸੂਟ ਲੈ ਦਿਓ, ਉੱਚੀ ਅੱਡੀ ਦੀ ਗੁਰਗਾਬੀ ਲੈ ਦਿਓ, ਲਿਪਸਟਿਕ ਕਰੀਮ ਖ਼ਤਮ ਹੋ ਗਈ ਹੈ, ਇੱਕ ਵਧੀਆ ਜਿਹਾ ਸ਼ਿੰਗਾਰਦਾਨ ਲੈ ਦਿਓ, ਕੰਨਾਂ ਨੂੰ ਵਾਲੀਆਂ ਕਰਵਾ ਦਿਓ, ਅੱਜ ਕਲ੍ਹ ਝੁਮਕੀ ਕਾਂਟਿਆਂ ਦਾ ਰਿਵਾਜ ਨਹੀਂ ਜੇ ਰਿਹਾ। ਮੇਰੇ ਹੱਥ ਤੇ ਬੁੱਸੇ ਬੁੱਸੇ ਨਜ਼ਰ ਆਉਂਦੇ ਹਨ, ਜਗਦੀਸ਼ ਬਾਬੂ ਦੀ ਜ਼ਨਾਨੀ ਤੇ ਗਹਿਣਿਆਂ ਨਾਲ ਲੱਦੀ ਪਈ ਹੈ, ਉਸਦਾ ਆਦਮੀ ਭੀ ਤੇ ਕਲਰਕੀ ਹੀ ਕਰਦਾ ਹੈ। ਜਦੋਂ ਉਹ ਕਦੇ ਬਾਹਰ ਅੰਦਰ ਜਾਂਦੀ ਹੈ ਤਾਂ ਲੋਕੀ ਉਸ ਨੂੰ ਅੱਡੀਆਂ ਚੁੱਕ-ਚੁੱਕ ਦੇਖਦੇ ਹਨ, ਨਿਰੀ ਪਰੀ ਹੀ ਲੱਗਦੀ ਏ। ਇੱਕ ਦਿਨ ਜਦੋਂ ਮੈਂ ਭੀ ਦੋ ਤਰੀਕ ਨੂੰ ਨਵੀਂ ਸਾੜ੍ਹੀ ਲਾ ਕੇ ਸਿਨਮਾ ਦੇਖਣ ਗਈ ਸੀ ਤਾਂ ਮੇਰੇ ਵੱਲ ਨੂੰ ਇੱਕ ਸਰਦਾਰ ਨੇ ਉਂਗਲ ਕਰਕੇ ਮਲੱਕੜੇ ਜਿਹੇ ਆਪਣੇ ਨਾਲ ਦੇ ਬਾਬੂ ਨੂੰ ਕਿਹਾ ਸੀ ਕਿ ਦੇਖ ਓਏ ਨਵੀਂ ਸਾੜ੍ਹੀ ਵਾਲੀ ਇਸ ਤੀਵੀਂ ਦੀ ਕਿੰਨੀ ਟੌਹਰ ਏ, ਹੈ ਨਾ ਹੂਰਾਂ ਪਰੀ ਕਿ ਨਹੀਂ ? ਉਸ ਦਿਨ ਮੈਨੂੰ ਕੁਝ ਮਹਿਸੂਸ ਹੋਇਆ ਸੀ ਕਿ ਅਸੀਂ ਵੀ ਕਿਸੇ ਨਾਲੋਂ ਘੱਟ ਨਹੀਂ ਹਾਂ।" ਦੁਨੀਆਂ ਵਿੱਚ ਰਹਿਣ ਲਈ ਸੁਸਾਇਟੀ ਮੁਜਬ ਹੀ ਰਹਿਣਾ ਪੈਂਦਾ ਹੈ। ਕਹਿੰਦੇ ਨੇ ਖਾਈਏ ਮਨ ਭਾਉਂਦਾ, ਪਹਿਨੀਏ ਜਗ ਭਾਉਂਦਾ। ਸੁਸਾਇਟੀ ਮੁਜਬ ਹੀ ਆਪਣਾ ਸਟੈਂਡਰਡ ਰੱਖਣਾ ਪੈਂਦਾ ਹੈ ਅਤੇ ਬੰਦਾ ਜਿਹੀ ਸੁਸਾਇਟੀ ਵਿੱਚ ਰਹਿੰਦਾ ਹੋਵੇ ਤੇਹੇ ਜੇਹੇ ਹੀ ਰਸਮੋ ਰਿਵਾਜ ਕਰਨੇ ਪੈਂਦੇ ਹਨ।

ਪਿਛਲੇ ਸਾਲ ਸਾਡੇ ਨਿੱਕੇ ਕਾਕੇ ਨੂੰ ਮਾਤਾ ਨਿਕਲ ਆਈ, ਸਾਡੇ ਗੁਆਂਢੀ ਮਦਨ ਲਾਲ ਦੀ ਵਹੁਟੀ ਕਹਿਣ ਲੱਗੀ, ਭਰਾ ਜੀ ਕਾਕੇ ਨੂੰ ਮਾਤਾ ਦੇ ਮੰਦਰ ਲੈ ਜਾਓ। ਐਤਵਾਰ ਵਾਲੇ ਦਿਨ ਉੱਥੇ ਲੋਕੀ ਸੁਖਣਾ ਲਾਹੁਣ ਆਉਂਦੇ ਹਨ, ਤੁਸੀਂ ਭੀ ਮਾਤਾ ਨੂੰ ਪਰਸ਼ਾਦ ਚੜ੍ਹਾ ਆਉਣਾ ਅਤੇ ਕਾਕੇ ਦਾ ਮੱਥਾ ਟਿਕਵਾ ਲਿਆਉਣਾ, ਮਾਤਾ ਦੇਵੀ ਪ੍ਰਸੰਨ ਹੋ ਜਾਵੇਗੀ ਅਤੇ ਕਾਕੇ ਨੂੰ ਆਰਾਮ ਆ ਜਾਵੇਗਾ।" ਮੈਂ ਤੇ ਹਾਲੇ ਦੁਚਿੱਤੀ ਵਿੱਚ ਹੀ ਫਸਿਆ ਰਿਹਾ ਪਰ ਕਾਕੇ ਦੀ ਮੰਮੀ ਐਤਵਾਰ ਸਵੇਰੇ ਹੀ ਮਾਤਾ ਦੇ ਮੰਦਰ ਮੱਥਾ ਟਿਕਾ ਲਿਆਈ ਭਾਵੇਂ ਆਰਾਮ ਫਿਰ ਵੀ ਨਹੀਂ ਆਇਆ।

ਸ਼ਰਾਬ ਮੈਂ ਪੀ ਕੇ ਖੁਸ਼ ਨਹੀਂ ਹਾਂ ਪਰ ਵਿਆਹ ਸ਼ਾਦੀ ਜਾਂ ਕਿਸੇ ਪਾਰਟੀ ਵਿੱਚ ਹੋਈਏ ਤਾਂ ਪੀਣੀ ਪੈ ਹੀ ਜਾਂਦੀ ਹੈ। ਨਾਲੇ ਜੇ ਦੁਆਈ ਮੂਜਬ ਪੀ ਭੀ ਲਈ ਜਾਵੇ ਤਾਂ ਇਸ ਦਾ ਹਰਜ ਵੀ ਕੀ ਏ ? ਗੁਰਬਾਣੀ ਵਿੱਚ ਤੇ ਲਿਖਿਆ ਹੈ, **"ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ"** (ਪੰਨਾ ੫੫੪/੧੪) ਪਰ ਆਪਾਂ ਤੇ ਤਾਂ ਇਸਦਾ ਐਸਾ ਕੋਈ ਅਸਰ ਨਹੀਂ ਹੁੰਦਾ ਸਗੋਂ ਪੀ ਕੇ ਸਰੂਰ ਚੜ੍ਹ ਜਾਂਦਾ ਹੈ। ਕੀ ਹੋਇਆ ਜੇ ਕਦੇ ਕਦਾਈ ਬਹੁਤ ਪੀਣ ਨਾਲ ਉਲਟੀਆਂ ਲੱਗ ਜਾਣ। ਸਗੋਂ ਨਸ਼ੇ ਵਿੱਚ ਅਨੰਦ ਨਾਲ ਪਏ ਰਹੀਦਾ ਹੈ। ਨਸ਼ੇ ਵਿੱਚ ਨਾ ਕਿਸੇ ਚੀਜ਼ ਦਾ ਫਿਕਰ ਨਾ ਫਾਕਾ।

ਗੱਲਾਂ ਕਰਨ ਵਿੱਚ ਮੈਂ ਕਿਸੇ ਨੂੰ ਡਾਹੀ ਨਹੀਂ ਦਿੰਦਾ। ਚਾਰ ਇੱਧਰ ਦੀਆਂ ਮਾਰੀਆਂ ਚਾਰ ਉੱਧਰ ਦੀਆਂ, ਲੋਕਾਂ ਨੂੰ ਝਟ ਭਰਮਾ ਲਈਦਾ ਹੈ। ਗੱਲ ਕਰਨ ਵਿੱਚ ਤਾਂ ਕਾਕੇ ਦੀ ਮੰਮੀ ਮੇਰੇ ਨਾਲੋਂ ਦੋ ਕਦਮ ਅੱਗੇ ਹੈ, ਪਿਛਲੇ ਸਾਲ ਅਸੀਂ ਵੱਡੇ ਕਾਕੇ ਦਾ ਜਨਮ ਦਿਨ ਮਨਾਇਆ, ਤਨਖ਼ਾਹ ਹਾਲੇ ਮਿਲੀ ਨਹੀਂ ਸੀ, ਪਤਾ ਨਹੀਂ ਕਾਕੇ ਦੀ ਮੰਮੀ ਨੇ ਕਿਥੋਂ ਬੰਦੋਬਸਤ ਕੀਤਾ, ਸਮੋਸੇ, ਪਕੌੜੇ, ਬਰਫ਼ੀ, ਗੁਲਾਬ ਜਾਮਨ, ਕਲਾਕੰਦ, ਪੇਸਟਰੀ ਆਦਿ ਦੇ ਥਾਲਾਂ ਦੇ ਥਾਲ ਆ ਗਏ। ਮੈਂ ਹਾਲੇ ਜਕੋ ਤਕੋ ਹੀ ਕਰਦਾ ਰਹਿ ਗਿਆ ਕਿ ਜਨਮ ਦਿਨ ਮਨਾਈਏ ਜਾਂ ਨਾ।

ਪਿਛਲੇ ਸਾਲ ਖਰਚਾ ਇੰਨਾ ਪੈਂਦਾ ਰਿਹਾ ਕਿ ਮਕਾਨ ਵਾਲੇ ਦਾ ਕਿਰਾਇਆ ਅਤੇ ਹੱਟੀ ਵਾਲੇ ਦੇ ਪੈਸੇ ਬਹੁਤ ਸਿਰ ਚੜ੍ਹ ਗਏ। ਜਦੋਂ ਉਨ੍ਹਾਂ ਨੇ ਵਧੇਰੇ ਤੰਗ ਕਰਨਾ ਸ਼ੁਰੂ ਕਰ ਦਿੱਤਾ ਤਾਂ ਅਸੀਂ ਸੋਚਿਆ ਕਿ ਇਹ ਜਦ ਹੁਣ ਵਧੇਰੇ ਤੰਗ ਕਰਨ ਲੱਗ ਪਏ ਹਨ, ਚਲੋ ਇਹ ਮੁਹੱਲਾ ਹੀ ਛੱਡੋ, ਅਸੀਂ ਸ਼ਹਿਰ ਦੇ ਦੂਜੇ ਪਾਸੇ ਮਕਾਨ ਲੈ ਲਿਆ। ਹੁਣ ਹੌਲੀ-ਹੌਲੀ ਦੇਖੀ ਜਾਏਗੀ, ਉਧਾਰ ਲਾਹ ਦਿਆਂਗੇ। ਹੁਣ ਤੇ ਨਾਲੇ ਸਾਨੂੰ ਪੈਸੇ ਕਮਾਉਣ ਦਾ ਗੁਰ ਭੀ ਆ ਗਿਆ ਹੈ।

ਆਪਣਾ ਕੰਮ ਕੱਢਣ ਲਈ ਹਰ ਤਰ੍ਹਾਂ ਦੇ ਹੱਥ ਕੰਢੇ ਵਰਤ ਲਈਦੇ ਹਨ। ਅੱਜ-ਕਲ੍ਹ ਦੇ ਜ਼ਮਾਨੇ ਵਿੱਚ ਸੱਚ ਬੋਲਕੇ ਪੂਰੀ ਨਹੀਂ ਜੇ ਪੈਂਦੀ। ਜੇ ਕਿਤੇ ਆਪਣਾ ਕੰਮ ਕੱਢਣ ਲਈ ਝੂਠ ਬੋਲ ਹੀ ਲਿਆ ਤਾਂ ਇਸ ਵਿੱਚ ਹਰਜ ਵੀ ਕੀ ਏ। ਹਰ ਕੋਈ ਆਪਣੇ ਪੇਟ ਦੀ ਖਾਤਰ ਹੀ ਸਭ ਕੁਝ ਕਰਦਾ ਹੈ। ਜੇ ਅਸੀਂ ਝੂਠ ਨਾ ਬੋਲੀਏ ਅਤੇ ਹੇਰਾ ਫੇਰੀ ਨਾ ਕਰੀਏ ਤਾਂ ਏਨੀ ਮਹਿੰਗਾਈ ਦੇ ਸਮੇਂ ਵਿੱਚ ਸਾਡਾ ਤੇ ਟੱਬਰ ਭੁੱਖਾ ਮਰ ਜਾਏ। ਸੋ ਸਤਿਗੁਰੂ ਜੀਓ !

੧. ਮੈਂ ਪੰਜ ਕਕਾਰੀ ਰਹਿਤ ਦਾ ਧਾਰਨੀ ਨਹੀਂ ਰਿਹਾ।

੨. ਮੈਂ ਕੁਰਹਿਤਾਂ ਦੀ ਪਰਵਾਹ ਨਹੀਂ ਕਰਦਾ।

੩. ਮੈਂ ਅੰਮ੍ਰਿਤ ਵੇਲੇ ਨਹੀਂ ਉਠਦਾ।

੪. ਮੈਂ ਸਿਮਰਨ ਨਹੀਂ ਕਰਦਾ।

੫. ਮੈਂ ਨਿਤਨੇਮ ਦਾ ਪਾਠ ਨਹੀਂ ਕਰਦਾ।

੬. ਮੈਂ ਗੁਰਦੁਆਰੇ ਬਹੁਤ ਘੱਟ ਜਾਂਦਾ ਹਾਂ। ਜੇ ਚਲਿਆ ਭੀ ਜਾਵਾਂ ਤਾਂ ਸਾਧ ਸੰਗਤਿ ਵਿੱਚ ਜਾ ਕੇ ਮੇਰਾ ਦਿਲ ਨਹੀਂ ਲੱਗਦਾ।

੭. ਹੇਰਾ ਫੇਰੀ ਕੀਤੇ ਬਿਨਾਂ ਅਤੇ ਰਿਸ਼ਵਤ ਲਏ ਬਿਨਾਂ ਮੇਰਾ ਪੂਰਾ ਨਹੀਂ ਸਰਦਾ। ਦਸਵੰਧ ਦੇਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

ਸਤਿਗੁਰੂ ਜੀਓ ! ਐਸ ਵੇਲੇ ਮੈਂ ਅੰਦਰੋਂ ਬਾਹਰੋਂ ਇਹੋ ਕੁਝ ਹੀ ਹਾਂ। ਉਂਵ ਮੈਂ ਤੇਰਾ ਸਿੱਖ ਅਖਵਾਉਂਦਾ ਹਾਂ। ਕੀ ਮੈਂ ਸਿੱਖ ਨਹੀਂ ਹਾਂ ? ... (ਇੱਕ ਅਗੰਮੀ ਆਵਾਜ਼)

"ਨਹੀ, ਨਹੀਂ, ਨਹੀਂ । ... ਤੂੰ ਤੇ ਪਤਿਤ ਹੋ ਚੁੱਕਾ ਹੈਂ। ਸਿੱਖੀ ਤੋਂ ਗਿਰ ਚੁੱਕਾ ਹੈਂ। ਸਿੱਖ ਬਣਨ ਲਈ ਤੈਨੂੰ ਮੁੜ ਕੇ ਅੰਮ੍ਰਿਤ ਛਕਣਾ ਪਵੇਗਾ। ਪੰਜਾਂ ਪਿਆਰਿਆਂ ਦੇ ਪੇਸ਼ ਹੋ ਕੇ ਆਪਣੇ ਕੁਕਰਮਾਂ ਲਈ ਤਨਖਾਹ (ਸਜ਼ਾ, ਦੰਡ) ਲਗਵਾਉਣੀ ਪਵੇਗੀ। ਜਿੰਨੀ ਦੇਰ ਤੂੰ ਮੁੜ ਅੰਮ੍ਰਿਤ ਨਹੀਂ ਛਕਦਾ ਉਨੀ ਦੇਰ ਤੂੰ ਆਪਣੇ ਆਪ ਨੂੰ ਸਿੱਖ ਨਹੀਂ ਅਖਵਾ ਸਕਦਾ ...।

ਐ ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲੇ ! ਕੀ ਤੂੰ ਸਿੱਖੀ ਏਨੀ ਸਸਤੀ ਸਮਝ ਰੱਖੀ ਹੈ ? ਸਿੱਖੀ ਤਾਂ ਅਮਲੀ ਜੀਵਨ ਹੈ। ਇਹ ਨਿਰਾ ਪੁਰਾ ਭੇਖ ਨਹੀਂ ਹੈ। ਇਹ ਸਿਰ ਵੇਚਣ ਨਾਲ ਮਿਲਦੀ ਹੈ। ਇਸ ਦੀ ਖਾਤਰ ਤਨ, ਮਨ, ਧਨ ਵਾਰਨਾ ਪੈਂਦਾ ਹੈ। ਮਨ ਦੀ ਮੱਤ ਛੱਡਣੀ ਪੈਂਦੀ ਹੈ। ਹੁਕਮੀ ਬੰਦਾ ਬਣ ਕੇ ਸੱਚ ਦੀ ਕਾਰ ਕਰਨੀ ਪੈਂਦੀ ਹੈ। ਤਾਂ ਕਿਧਰੇ ਦਰ ਢੋਈ ਮਿਲਦੀ ਹੈ। ਪਤਿਤਾਂ ਅਤੇ ਨਿਗੁਰਿਆਂ ਨੂੰ ਤੇ ਜਮਾਂ ਦੇ ਧੱਕੇ ਹੀ ਸਹਿਣੇ ਪੈਂਦੇ ਹਨ। ਅੰਮ੍ਰਿਤ ਛਕ ਤੇ ਸਿੰਘ ਬਣ।

# ਓਦੋਂ ਤੇ ਹੁਣ

## ਓਦੋਂ

ਜਦ ਸਾਡਾ ਦੇਸ਼ ਗੁਲਾਮ ਹੁੰਦਾ ਸੀ। ਸਾਡੇ ਦੇਸ਼ ਦੀ ਤਰ੍ਹਾਂ ਹੋਰ ਕਈ ਛੋਟੇ ਵੱਡੇ ਦੇਸ਼ ਐਸੇ ਸਨ ਜਿਨ੍ਹਾਂ ਉੱਤੇ ਅੰਗਰੇਜ਼ਾਂ ਦਾ ਰਾਜ ਸੀ। ਉਸ ਸਮੇਂ ਅੰਗਰੇਜ਼ਾਂ ਦਾ ਬੋਲ-ਬਾਲਾ ਤੇ ਤੇਜ-ਪ੍ਰਤਾਪ ਸਾਰੀ ਦੁਨੀਆਂ ਵਿੱਚ ਮੰਨਿਆ ਹੋਇਆ ਸੀ।

ਉਸ ਸਮੇਂ ਦੱਖਣੀ ਭਾਰਤ ਦੀ ਇੱਕ ਛਾਉਣੀ ਦੇ ਨਵੇਂ ਆਏ ਅੰਗਰੇਜ਼ ਕਮਾਂਡਰ ਨੇ ਹੁਕਮ ਕੀਤਾ।

'ਹਮ ਹਿੰਦੂ, ਮੁਸਲਮਾਨ ਔਰ ਸਿਖ ਮਜ਼ਹਬ ਕੀ ਮੁਤੱਬਰਕ (ਪਵਿਤ੍ਰ) ਕਿਤਾਬੋਂ ਕੋ ਦੇਖਣਾ ਮਾਂਗਤਾ ਹੈ। ਕਲ ਸੁਬਹ ਦਸ ਵਜੇ ਹਮਾਰੇ ਦਫ਼ਤਰ ਮੇਂ ਇਨਕੇ 'ਪਾਦਰੀ' ਲੋਕ ਲੇ ਕਰ ਪੇਸ਼ ਹੋਂ।'

ਅਗਲੇ ਦਿਨ ਨੀਯਤ ਸਮੇਂ, ਮੌਲਵੀ ਜੀ ਮੁਤੱਬਰਕ ਕੁਰਾਨ ਸ਼ਰੀਫ ਕੱਪੜੇ ਵਿੱਚ ਲਪੇਟ ਕੇ ਅਤੇ ਪੰਡਤ ਜੀ ਸ੍ਰੀ ਭਾਗਵਤ ਗੀਤਾ ਦੀ ਪਵਿਤ੍ਰ ਪੋਥੀ ਨੂੰ ਸੁਹਣੇ ਜਿਹੇ ਰੁਮਾਲ ਵਿੱਚ ਲਪੇਟ ਕੇ ਉੱਪਰ ਫੁੱਲ ਰੱਖ ਕੇ ਸਾਹਿਬ ਦੇ ਦਫ਼ਤਰ ਹਾਜ਼ਰ ਸਨ। ਪ੍ਰੰਤੂ ਭਾਈ ਮਹਿਤਾਬ ਸਿੰਘ ਗਰੰਥੀ, ਖਾਲੀ ਹੱਥ ਜੋੜ ਸਤਿਨਾਮ ਵਾਹਿਗੁਰੂ ਦਾ ਖਾਮੋਸ਼ੀ (ਚੁਪ-ਚਾਪ) ਨਾਲ ਜਾਪ ਕਰਦੇ ਕੋਲ ਖੜੇ ਸਨ।

ਮੌਲਵੀ ਤੇ ਪੰਡਤ ਜੀ ਤੋਂ ਫਾਰਗ ਹੋ ਕੇ ਭਾਈ ਸਾਹਿਬ ਨੂੰ ਸੰਬੋਧਨ ਕਰਦਿਆਂ ਉਸ ਅੰਗਰੇਜ਼ ਅਫ਼ਸਰ ਨੇ ਕਿਹਾ, "ਤੋ ਆਪ ਆਪਣੀ ਮੁਤੱਬਰਕ ਕਿਤਾਬ ਕਿਉਂ ਨਹੀਂ ਲਾਏ ਹੋ?"

ਭਾਈ ਸਾਹਿਬ ਨੇ ਉੱਤਰ ਦਿੱਤਾ :—

"ਜੀ ਉਨ ਕੇ ਦਰਸ਼ਨ ਕੇ ਲੀਯੇ ਆਪ ਕੋ ਹਮਾਰੇ ਗੁਰਦਵਾਰੇ ਮੇਂ ਹਾਜ਼ਰ ਹੋਣਾ ਹੋਗਾ।"

"ਹਾਜ਼ਰ ਹੋਨਾ ਹੋਗਾ ?"

ਕਿਆ ਬੋਲਤਾ ਹੈ ਯਿਹ ਲੋਗ ? ਹਮ ਛਾਉਣੀ ਕਾ ਸਭ ਸੇ ਬੜਾ ਅਫ਼ਸਰ ਹੈ। 'ਹਮੇਂ ਹਾਜ਼ਰ ਹੋਣਾ ਹੋਗਾ ?' ਕ੍ਰੋਧ ਭਰੀ ਹੈਰਾਨੀ ਵਿੱਚ ਸਾਹਬ ਨੇ ਪੁੱਛਿਆ ਤੇ ਫਿਰ ਉਸ ਦੇ ਹਿੰਦੁਸਤਾਨੀ ਰਿਸਾਲਦਾਰ-ਮੇਜਰ ਨੇ ਸਾਹਬ ਨੂੰ ਸਮਝਾ ਦਿੱਤਾ ਕਿ ਸਿੱਖਾਂ ਦੀ ਧਰਮ ਪੁਸਤਕ ਪ੍ਰਤੱਖ-ਗੁਰੂ ਦੇ ਰੂਪ ਵਿੱਚ ਇਨ੍ਹਾਂ ਦੇ ਗੁਰਦੁਆਰਿਆਂ ਵਿੱਚ ਸਜਾਈ ਹੁੰਦੀ ਹੈ। ਤੁਹਾਨੂੰ ਦਰਸ਼ਨ ਕਰਨ ਲਈ ਉੱਥੇ ਹੀ ਜਾਣਾ ਪਵੇਗਾ।

ਇਸ ਤਰ੍ਹਾਂ ਆਉਂਦੇ ਐਤਵਾਰ ਸਵੇਰੇ ਅੱਠ ਵਜੇ ਸਾਹਬ ਨੇ ਗੁਰਦੁਆਰੇ ਜਾ ਕੇ ਦਰਸ਼ਨ ਕਰਨ ਦਾ ਫੈਸਲਾ ਕਰ ਲਿਆ।

ਪ੍ਰੋਗਰਾਮ ਅਨੁਸਾਰ ਉਹ ਅੰਗਰੇਜ਼ ਅਫ਼ਸਰ ਗੁਰਦੁਆਰੇ ਪੁੱਜ ਗਿਆ। ਗੁਰਦੁਆਰਾ ਖਚਾ-ਖਚ ਭਰਿਆ ਹੋਇਆ ਸੀ। ਅਤਿ ਸੁੰਦਰ ਤੇ ਸਵੱਛ ਚਾਂਦਨੀ ਥੱਲੇ ਪਾਲਕੀ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ। ਉਦੋਂ ਗਰੰਥੀ ਸਿੰਘ ਆਪਣੇ ਪ੍ਰਭਾਵਸ਼ਾਲੀ ਗੁਰਮੁਖ ਰੂਪ ਵਿੱਚ ਤਾਬੇ ਬੈਠ ਕੇ ਚੌਰ ਝੁਲਾ ਰਹੇ ਸਨ।

ਕੀਰਤਨ ਵਿੱਚ ਜੁੜੀ ਸੰਗਤ ਦੇ ਪ੍ਰਭਾਵ ਨਾਲ ਅੰਗੇਰਜ਼ ਅਫ਼ਸਰ ਨੂੰ ਆਪਣੀ ਅਫ਼ਸਰੀ

ਦਾ ਅਹਿਸਾਸ ਹੀ ਨਾ ਰਿਹਾ। ਉਸ ਦੇ ਸਹਾਇਕ ਸਾਥੀਆਂ ਨੇ ਉਸ ਦੀ ਅਗਵਾਈ ਕੀਤੀ। ਇੱਕ ਪ੍ਰੇਮੀ ਸਿੱਖ ਜਮਾਂਦਰ (ਨਾਇਬ ਸੂਬੇਦਾਰ) ਸੁਰੈਣ ਸਿੰਘ ਨੇ ਸੰਗਤ ਵੱਲੋਂ ਬਾਹਰ ਆ ਕੇ ਸਾਹਬ ਨੂੰ ਗੁਰਦੁਆਰੇ ਆਉਣ ਤੇ ਜੀ ਆਇਆਂ ਕਿਹਾ।

ਆਪਣੇ ਬੂਟ ਉਤਾਰ, ਹੱਥ ਸਾਫ਼ ਕਰ, ਉਹ ਟਚੱਬੀ ਪ੍ਰਭਾਵ ਨਾਲ ਜਿਵੇਂ ਪਰੇਰਿਆ ਹੀ ਨਹੀਂ ਗਿਆ ਸਗੋਂ ਮੁਗਧ ਜਿਹਾ ਹੋਇਆ ਇੱਕ ਪਾਸੇ ਬੈਠ ਗਿਆ। ਕੀਰਤਨ ਉਸੇ ਤਰ੍ਹਾਂ ਜਾਰੀ ਰਿਹਾ।

ਵਾਤਾਵਰਣ ਦੀ ਪਵਿਤਰਤਾ ਤੇ ਪਰੇਮ ਦੀ ਲੈਅ ਵਿੱਚ ਜਿਵੇਂ ਉਸ ਦਾ ਮਨ ਮਸਤ ਹੋ ਗਿਆ ਹੋਵੇ। ਸ਼ਬਦਾਂ ਦਾ ਭਾਵ ਅਰਥ ਨਾਂਹ ਸਮਝਦਾ ਹੋਇਆ ਵੀ ਉਹ ਕੀਰਤਨ ਦੇ ਰਸ ਵਿੱਚ, ਰੱਬ ਦਾ ਰੂਪ ਹੋਈ ਸੰਗਤ ਦਾ ਅੰਗ ਬਣ ਗਿਆ।

ਹੁਣ ਉਹ ਕਮਾਂਡਿੰਗ ਅਫ਼ਸਰ ਦੀ ਥਾਂ ਗੁਰੂ ਦੇ ਦਰਬਾਰ 'ਚ ਬੈਠਾ ਇੱਕ ਸਾਧਾਰਨ ਪਰੇਮੀ ਸੀ। ਇਸ ਤਰ੍ਹਾਂ ਦਾ ਆਨੰਦ ਉਸ ਨੇ ਪਹਿਲਾਂ ਕਦੀ ਨਹੀਂ ਸੀ ਮਾਣਿਆ। ਲਗਭਗ ਪੰਦਰਾਂ ਮਿੰਟਾਂ ਮਗਰੋਂ ਉਹ ਉੱਠ ਬੈਠਾ। ਸਤਿਕਾਰ ਨਾਲ ਉਸ ਦਾ ਸਿਰ ਝੁਕ ਗਿਆ।

ਉਹੋ ਜਮਾਂਦਾਰ ਸੁਰੈਣ ਸਿੰਘ ਉਸ ਨੂੰ ਬਾਹਿਰ ਵਿਦਾ ਕਰਨ ਆਇਆ ਤੇ ਵਾਪਸ ਆ ਕੇ ਆਪ ਕੀਰਤਨ ਵਿੱਚ ਜੁੜ ਬੈਠਾ। ਕਿਸੇ 'ਪ੍ਰਧਾਨ' ਨੇ ਉਸ ਦੇ ਗਲ ਵਿੱਚ ਹਾਰ ਨਹੀਂ ਪਾਏ। ਕਿਸੇ ਸੈਕਟਰੀ ਨੇ ਕੀਰਤਨ ਬੰਦ ਕਰਵਾ ਕੇ ਉਸ ਦੀ ਪ੍ਰਸੰਸਾ ਨਹੀਂ ਕੀਤੀ। ਕਿਸੇ ਅਖੌਤੀ ਗੁਰਮੁਖ-ਪਿਆਰੇ ਨੇ ਉਸ ਨੂੰ 'ਸਰੋਪਾ' ਨਹੀਂ ਦਿੱਤਾ। ਕੋਈ ਜੈਕਾਰੇ ਨਹੀਂ ਗਜਾਏ ਗਏ। ਗਰੰਥੀ ਜੀ ਮਤਵਾਤਰ ਗੁਰੂ ਮਹਾਰਾਜ ਦੀ ਤਾਬੇ ਬੈਠੇ ਰਹੇ। ਸੰਗਤ ਵਿੱਚ ਕੋਈ ਹਿਲਜੁਲ ਨਹੀਂ ਹੋਈ। ਫੋਟੋ ਕੈਮਰਾ ਉਦੋਂ ਹਾਲਾਂਕਿ ਟਾਵਾਂ ਟਾਵਾਂ ਹੀ ਵੇਖਣ 'ਚ ਆਉਂਦਾ ਹੁੰਦਾ ਸੀ ਪਰ ਕੋਈ ਤਸਵੀਰ ਨਹੀਂ ਲਈ ਗਈ।

ਗੁਰੂ ਹਾਜ਼ਰ ਸੀ। ਪ੍ਰਤੱਖ ਸੀ। ਸੰਗਤ ਅਦਬ ਸਤਿਕਾਰ ਨਾਲ ਸਰਬ ਸਾਵਧਾਨ ਸੀ। ਪ੍ਰੇਮ ਤੋਂ ਬਗੈਰ ਕਿਸੇ ਨੂੰ ਕੋਈ ਗਰਜ਼ ਨਹੀਂ ਸੀ। ਉਹ ਅੰਗਰੇਜ਼ ਅਫ਼ਸਰ ਨੇ ਅਗਲੇ ਦਿਨ ਸਿੱਖਾਂ ਦੇ ਗੁਰੂ ਅਤੇ ਪ੍ਰਾਰਥਨਾ ਢੰਗ ਬਾਰੇ ਕਿਹਾ :—

**'ਜੋ ਲੋਗ ਅਪਨੇ ਗੁਰੂ ਕਾ ਐਸਾ ਇਹਤਰਾਮ (ਆਦਰ ਸਤਿਕਾਰ) ਕਰਤੇ ਹੈਂ ਵਹੁ ਸਚ ਮੁਚ ਖੁਦਾ ਕੇ ਬੰਦੇ ਹੈਂ। ਉਨ ਕਾ ਗੁਰੂ ਬੜਾ ਅਜੀਮ (ਉੱਚਾ-ਮਹਾਨ) ਹੈ, ਸੱਚਾ ਹੈ। ਐਸੀ ਕੌਮ ਸੱਚ-ਮੁਚ ਪਿਆਰ ਔਰ ਸਤਿਕਾਰ ਕੇ ਕਾਬਲ ਹੈ।'**

ਤੇ ਉਹ ਅੰਗਰੇਜ਼ ਜਦ ਤੱਕ ਉਸ ਛਾਉਣੀ ਵਿੱਚ ਰਿਹਾ, ਮਹੀਨੇ 'ਚ ਇੱਕ ਵਾਰ ਗੁਰਦੁਆਰੇ ਜ਼ਰੂਰ ਹਾਜ਼ਰ ਹੁੰਦਾ ਤੇ ਗੁਰਮੁਖ ਗਰੰਥੀ ਭਾਈ ਮਹਿਤਾਬ ਸਿੰਘ ਜੀ ਤੋਂ ਗੁਰੂ ਦੀ ਅਸੀਸ ਲੈਂਦਾ ਰਿਹਾ।

## ਤੇ ਹੁਣ

ਸਾਡਾ ਦੇਸ਼ ਆਜ਼ਾਦ ਹੈ। ਉਸ ਵਕਤ ਤੋਂ ਹੀ ਅਸੀ ਇੱਕ ਆਜ਼ਾਦ ਦੇਸ਼ ਦੇ ਸ਼ਹਿਰੀ ਅਖਵਾਉਂਦੇ ਚਲੇ ਆ ਰਹੇ ਹਾਂ। ਗੁਰਪੁਰਬ ਆਜ਼ਾਦੀ ਨਾਲ ਮਨਾਉਂਦੇ ਹਾਂ।

ਪਿਛੇ ਜਿਹੇ ਪੰਜਾਬ ਦੇ ਇੱਕ ਸ਼ਹਿਰ ਦੇ ਵੱਡੇ ਗੁਰਦੁਆਰੇ 'ਚ ਗੁਰਪੁਰਬ ਮਨਾਇਆ ਜਾ ਰਿਹਾ ਸੀ। ਬੜੀ ਕੋਸ਼ਿਸ਼ ਮਗਰੋਂ ਇੱਕ ਸਰਕਾਰੀ 'ਮਹਾਂ ਪੁਰਸ਼' ਨੇ ਆਪਣੇ ਕੀਮਤੀ ਵਕਤ ਵਿੱਚੋਂ ਥੋੜ੍ਹਾ ਸਮਾਂ ਕੱਢ ਕੇ ਗੁਰਦੁਆਰੇ 'ਦਰਸ਼ਨ ਦੇਣਾ' ਮੰਨ ਲਿਆ ਸੀ।

ਪ੍ਰੋਗਰਾਮ ਦੇ ਇਸ਼ਤਿਹਾਰਾਂ ਵਿੱਚ ਇਸ ਦੀ ਉਚੇਚੀ ਚਰਚਾ ਵੀ ਛਾਪੀ ਗਈ। 'ਪ੍ਰਧਾਨ' ਤੇ ਹੋਰ ਪ੍ਰਮੁੱਖ ਪ੍ਰਬੰਧਕਾਂ ਵਿੱਚ ਡਿਊਟੀਆਂ ਵੰਡੀਆਂ ਜਾ ਰਹੀਆਂ ਸਨ।

ਕੌਣ ਅੱਗੇ ਲੈਣ ਜਾਏਗਾ ? ਉਨ੍ਹਾਂ ਦੀ ਗੱਡੀ ਕਿਥੇ ਖੜ੍ਹੀ ਹੋਵੇਗੀ ? ਹਾਰ ਕੌਣ ਪਾਏਗਾ ? ਫੋਟੋ ਕਿਤਨੀਆਂ ਲਈਆਂ ਜਾਣਗੀਆਂ ? ਜੈਕਾਰੇ ਕਿਸ ਵੇਲੇ ਗਜਾਏ ਜਾਣਗੇ ? ਸਰੋਪਾ ਕਿਸ ਸ਼ਕਲ ਵਿੱਚ ਹੋਣਾ ਚਾਹੀਦਾ ਹੈ ? ਕੌਣ ਮਾਨ ਪੱਤਰ ਪੜ੍ਹੇਗਾ ? ਆਦਿ ...।

ਇਸ ਸਾਰੇ 'ਸਨਮਾਨ' ਵੰਡਨ ਵਿੱਚ ਗਰਮਾ ਗਰਮੀ ਵੀ ਹੋ ਗਈ ਕਿਉਂਕਿ ਕਈ 'ਸਰਕਰਦੇ ਪ੍ਰਬੰਧਕ' ਇਹਨਾਂ ਜ਼ਰੂਰੀ ਜ਼ਰੂਰੀ ਡਿਊਟੀਆਂ ਵਿੱਚੋਂ ਕੋਈ ਨਾ ਕੋਈ 'ਸੇਵਾ' ਜ਼ਰੂਰ ਲੈਣਾ ਚਾਹੁੰਦੇ ਸਨ।

ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਬਾਰ ਵਿੱਚ ਹਾਜ਼ਰ ਹੋਣ ਵਾਲੇ ਇਸ 'ਸਰਕਾਰੀ ਮਹਿਮਾਨ' ਦੇ ਆਉਣ ਦੇ ਮੌਕੇ ਉੱਤੇ ਪ੍ਰਬੰਧਕਾਂ ਨੇ ਗੁਰੂ ਦੇ ਦਰਬਾਰ ਦੀਆਂ ਅਧਿਆਤਮਕ ਲੋੜਾਂ, ਕੀਰਤਨ, ਪਾਠ ਲੰਗਰ ਆਦਿ ਨੂੰ ਪਿੱਛੇ ਪਾ ਦਿੱਤਾ ਸੀ।

ਗੁਰਪੁਰਬ ਵਾਲੇ ਦਿਨ ਦੋ ਦਰਜਨ ਪ੍ਰਬੰਧਕ ਹਾਰ ਲੈ ਕੇ ਗੁਰਦੁਆਰੇ ਦੇ ਗੇਟ ਉੱਤੇ ਉਡੀਕ ਰਹੇ ਸਨ। ਅੰਦਰ ਦੀਵਾਨ 'ਚ ਕੀਰਤਨ ਹੋ ਰਿਹਾ ਸੀ। ਧਿਆਨ ਸਭ ਦੇ ਬਾਹਰ ਹੋਏ ਇਕੱਠ ਉੱਤੇ ਸੀ। ਕਈ ਨਵੇਂ ਆਏ ਸ਼ਰਧਾਲੂ ਵੀ ਅੰਦਰ ਆਉਣ ਦੀ ਥਾਂ ਤਮਾਸ਼ਬੀਨੀ ਤੇ ਫੋਟੂ ਖਿਚਵਾਉਣ ਦੇ ਸ਼ੌਕ ਵਿੱਚ ਬਾਹਿਰ ਹੀ ਖੜੇ ਸਨ।

ਕੀਰਤਨੀ ਸਿੰਘ ਵੀ ਉਪਰਾਮ ਹੋਣ ਲੱਗੇ, ਮਾਇਆ ਦੀਆਂ ਅਰਦਾਸਾਂ ਦਾ ਜ਼ੋਰ ਘੱਟ ਗਿਆ ਸੀ।

ਬਦਕਿਸਮਤੀ ਨਾਲ ਸਰਕਾਰੀ ਮਹਿਮਾਨ ਨੀਅਤ ਸਮੇਂ ਤੋਂ ਘੰਟਾ ਲੇਟ ਹੋ ਗਿਆ, ਜਿਸ ਕਾਰਨ ਪ੍ਰਬੰਧਕ ਤੇ ਕਰਮਚਾਰੀ ਬੜੇ ਉਪਰਾਮ ਹੋ ਗਏ।

ਵਿੱਚੋਂ ਇੱਕ ਨੇ ਗਰੰਥੀ ਜੀ ਨੂੰ ਜਾ ਕੇ ਕਿਹਾ ਕਿ ਇਨ੍ਹਾਂ (ਰਾਗੀਆਂ) ਨੂੰ ਕਹੋ ਜ਼ਰਾ ਦੋ ਸ਼ਬਦ ਹੋਰ ਪੜ੍ਹ ਲੈਣ।

ਹੁਣ ਤੱਕ ਗਰੰਥੀ ਜੀ ਵੀ, ਮਹਾਰਾਜ ਦੀ ਤਾਬਿਆ ਤੋਂ ਉੱਠ ਕੇ ਹੇਠਾਂ ਆ ਗਏ, ਜਿਥੇ ਫੋਟੂ ਲਏ ਜਾਣ ਦੀ ਵਧੇਰੇ ਸੰਭਾਵਨਾ ਸੀ।

ਵੈਸੇ ਗੁਰਪੁਰਬ ਬੜੀ ਸ਼ਰਧਾ ਨਾਲ ਮਨਾਇਆ ਜਾ ਰਿਹਾ ਸੀ :

ਗੁਰੂ ਹਾਜ਼ਰ ਸੀ, ਪ੍ਰੰਤੂ ਗਰੰਥੀ, ਕੀਰਤਨੀਏ, ਪ੍ਰਬੰਧਕ ਤੇ ਸੰਗਤ ਵਿੱਚੋਂ ਵੀ ਬਹੁਤੇ ਮਾਨਸਿਕ ਤੌਰ ਤੇ ਗੈਰ ਹਾਜ਼ਰ ਸਨ।

ਸਰਬ ਸ਼ਕਤੀਮਾਨ ਗੁਰੂ ਨੇ ਇੱਕ ਕੌਤਕ ਵਰਤਾਇਆ। ਸਰਕਾਰੀ ਮਹਿਮਾਨ ਦੇ ਗੁਰਮੁਖ ਵੱਡੇ ਭਰਾ ਜੀ ਨੇ ਉਸ ਨੂੰ ਘਰੋਂ ਤੁਰਨ ਲੱਗਿਆਂ ਚੰਗੀ ਤਰ੍ਹਾਂ ਤਾੜਨਾ ਕਰਦਿਆਂ ਸਮਝਾ ਦਿੱਤਾ :—

"ਵੇਖੀ ਸੰਗਤ ਅਤੇ ਗੁਰੂ ਦਰਬਾਰ ਵਿੱਚ ਸ਼ਾਨ-ਸ਼ੌਕਤ ਨਾਲ ਨਾ ਜਾਈ। ਜਿਸ ਦਰਬਾਰ ਦੀ ਸੰਗਤ ਦੇ ਸਰ ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਵਰਗੇ ਮਹਾਨ ਆਗੂ ਜੋੜੇ ਝਾੜਨਾ ਆਪਣਾ ਮਾਨ ਸਮਝਦੇ ਸਨ ਉਸ ਦਰਬਾਰ 'ਚ ਸਤਿਕਾਰ ਤੇ ਨਿਮਰਤਾ ਨਾਲ ਹੀ ਜਾਣਾ ਸ਼ੋਭਦਾ ਹੈ ... ਆਦਿ।"

'ਸਰਕਾਰੀ ਮਹਿਮਾਨ, ਸਿਆਣਾ ਸੀ, ਉਹ ਗੁਰਮੁਖਤਾਈ ਵੱਲ ਪ੍ਰੇਰਿਆ ਗਿਆ। ਉਹ ਚੁਪ-ਚੁਪੀਤਾ ਪਿਛਲੇ ਦਰਵਾਜਿਓ ਜਾ ਕੇ ਗੁਰੂ ਮਹਾਰਾਜ ਦੇ ਹਜ਼ੂਰ ਇਕੱਲਾ ਹੀ ਬੇ-ਮਲੂਮਾ ਮੱਥਾ ਟੇਕ ਕੇ ਸੰਗਤ ਵਿੱਚ ਜਾ ਬੈਠਾ।

ਪ੍ਰਬੰਧਕਾਂ ਨੂੰ ਬਦਲੇ ਹੋਏ ਪ੍ਰੋਗਰਾਮ ਬਾਰੇ ਖ਼ਬਰ ਪਹੁੰਚਾਉਣ ਲਈ ਉਸਨੇ ਆਪਣਾ ਇੱਕ ਬੰਦਾ ਆਪਣੀ ਹੀ ਕਾਰ ਵਿੱਚ ਨੀਅਤ ਥਾਂ ਉੱਤੇ ਭੇਜ ਦਿੱਤਾ। ਕਾਰ ਦੇ ਪੁੱਜਣ ਸਾਰ ਪ੍ਰਬੰਧਕ ਜਨ ਉਸ ਵੱਲ ਦੌੜੇ। ਕਾਰ ਵਿੱਚੋਂ ਇੱਕ ਸਾਧਾਰਨ ਗੁਰਸਿੱਖ ਬਾਹਿਰ ਨਿਕਲ ਕੇ ਮੁੱਖ ਮਹਿਮਾਨ ਦਾ ਨਵਾਂ ਪ੍ਰੋਗਰਾਮ ਦਸਣ ਲੱਗਾ।

ਬਹੁਤੇ ਕਾਹਲੇ ਤੇ 'ਅਗਾਂਹ-ਵਧੂ' ਪ੍ਰਬੰਧਕਾਂ ਵਿੱਚੋਂ ਕਈਆਂ ਨੇ ਪਹਿਲ ਕਰਨ ਲਈ ਪਿਛੋਂ ਦੀ ਆ ਕੇ ਉਸੇ ਨੂੰ ਹੀ ਹਾਰ ਪਾ ਦਿੱਤੇ। ਗਲਤੀ ਨਾਲ ਕੁਝ ਤਸਵੀਰਾਂ ਵੀ ਉਤਰ ਗਈਆਂ ਤੇ ਨਾਟਕ ਖ਼ਤਮ ਹੋ ਗਿਆ।

ਹੁਣ ਗਰੰਥੀ ਜੀ ਮੁੜ ਤਾਬਿਆ ਜਾ ਬੈਠੇ, ਕੀਰਤਨ ਫਿਰ ਹੋਣ ਲੱਗ ਪਿਆ।

ਆਪਣੇ ਭਰਾ ਵੱਲੋਂ ਸਾਵਧਾਨ ਕੀਤਾ ਜਾ ਚੁੱਕਾ 'ਸਰਕਾਰੀ ਮਹਿਮਾਨ' ਪਿੱਛੇ ਬੈਠਾ ਰਿਹਾ। ਅੱਧਾ ਕੁ ਘੰਟਾ ਕੀਰਤਨ ਸੁਣਨ ਮਗਰੋਂ ਉਸ ਮੱਥਾ ਟੇਕਦਿਆਂ ਸ੍ਰੀ ਗੁਰੂ ਗਰੰਥ ਸਾਹਿਬ ਜੀਦੇ ਚਰਨਾਂ 'ਚ ਸਿੱਖੀ ਰਹਿਤ ਵਿੱਚ ਪ੍ਰਪੱਕ ਰਹਿਣ ਲਈ ਅਰਦਾਸ ਕੀਤੀ ਤੇ ਚੁੱਪ ਚੁਪੀਤਾ ਚਲਾ ਗਿਆ।

[ਨੋਟ :—ਮਨ ਕਰ ਕੇ ਗੁਰੂ ਦਰਬਾਰ ਦੀ ਹਾਜ਼ਰੀ ਭਰਨ ਵਾਲਿਆਂ ਦੀ ਹਾਜ਼ਰੀ ਹਮੇਸ਼ਾਂ ਲੱਗਦੀ ਆਈ ਹੈ ਤੇ ਲਗਦੀ ਰਹੇਗੀ ਨਾ ਕਿ ਸਰੀਰ ਕਰ ਕੇ ਬੈਠਣ ਵਾਲਿਆਂ ਦੀ, ਜਿਨ੍ਹਾਂ ਦੇ ਮਨ ਗੈਰ ਹਾਜ਼ਰ ਹੋਣ। ਜੇ ਗੁਰਦੁਆਰੇ ਜਾ ਕੇ ਵੀ ਅਸੀਂ ਆਪਣਾ ਮਾਣ ਸਤਿਕਾਰ ਹੀ ਚਾਹੁੰਦੇ ਹਾਂ ਤਾਂ ਅਜੇ ਸਾਨੂੰ ਗੁਰੂ ਦੀ ਹਾਜ਼ਰੀ ਭਰਨ ਦੀ ਜਾਚ ਨਹੀਂ ਆਈ।]

---

# ਗੁਰਸਿੱਖ ਦੀ ਕਰਨੀ

"ਭਾਈ ਸਾਹਿਬ ਜ਼ਰਾ ਬਾਹਰ ਆਣਾ, ਗੱਲ ਸੁਣਨਾ", ਸ਼ਾਮ ਦੇ ਘੁਸਮੁਸੇ ਵਿੱਚ ਥਾਣੇਦਾਰ ਨੇ ਸਿਪਾਹੀ ਗੋਪਾਲ ਸਿੰਘ ਨੂੰ ਬਾਹਰੋਂ ਆਵਾਜ਼ ਦਿੱਤੀ।

"ਮੇਰੇ ਕੋਲ ਨਹੀਂ ਜੇ ਵੇਹਲ ਐਸ ਵੇਲੇ ਗੱਲ ਸੁਣਨ ਦੀ", ਰੋਟੀ ਪਕਾ ਰਹੇ ਭਾਈ ਗੋਪਾਲ ਸਿੰਘ ਨੇ ਉੱਤਰ ਦਿੱਤਾ।

"ਭਾਈ ਸਾਹਿਬ ਥੁਆਡੇ ਫਾਇਦੇ ਦੀ ਗੱਲ ਆ, ਛੇਤੀ ਬਾਹਰ ਆਓ", ਥਾਨੇਦਾਰ ਨੇ ਕਾਹਲੀ ਕਾਹਲੀ ਕਿਹਾ।

ਗੋਪਾਲ ਸਿੰਘ ਬੂਹਿਓਂ ਬਾਹਰ ਆਇਆ, ਤਾਂ ਥਾਨੇਦਾਰ ਨੇ ਉਸ ਵੱਲ ਨੂੰ ਹੱਥ ਵਧਾਉਂਦਿਆਂ ਹੋਇਆਂ ਕਿਹਾ, "ਐਹ ਲਓ ਦੋ ਰੁਪਏ।"

"ਇਹ ਕੇਹੇ ?" ਗੋਪਾਲ ਸਿੰਘ ਨੇ ਪੁੱਛਿਆ।

"ਤੁਹਾਡਾ ਹਿੱਸਾ !" ਥਾਨੇਦਾਰ ਨੇ ਉੱਤਰ ਦਿੱਤਾ।

"ਮੇਰਾ ਹਿੱਸਾ ਕਿਹਾ ?" ਗੋਪਾਲ ਸਿੰਘ ਨੇ ਫਿਰ ਪੁੱਛਿਆ।

"ਭਾਈ ਸਾਹਿਬ ! ਜਿਹੜਾ ਤੁਸੀਂ ਉਸ ਦਿਨ ਚੋਰ ਫੜਿਆ ਸੀ, ਅਸੀਂ ਸੋਚਿਆ ਕਿ ਉਸ ਦਾ ਕੇਸ ਸਿਰੇ ਨਹੀਂ ਜੇ ਚੜ੍ਹਨ ਲੱਗਾ, ਐਵੇਂ ਬਦਨਾਮੀ ਹੋਏਗੀ ਅਸੀ ਉਸ ਨੂੰ ਛੱਡ ਦਿੱਤਾ। ਉਸ ਵੱਲੋਂ ਆਏ ਪੈਸੇ ਅਸੀਂ ਸਾਰਿਆਂ ਨੇ ਵੰਡ ਲਏ ਹਨ, ਇਹ ਤੁਹਾਡਾ ਹੀ ਹਿੱਸਾ ਬਾਕੀ ਹੈ", ਥਾਨੇਦਾਰ ਨੇ ਗੱਲ ਸਮਝਾਉਂਦਿਆਂ ਹੋਇਆਂ ਕਿਹਾ।

ਇਹ ਗੱਲ ਸੁਣਦੇ ਹੀ ਭਾਈ ਗੋਪਾਲ ਸਿੰਘ ਨੂੰ ਰੋਹ ਚੜ੍ਹ ਗਿਆ। ਉਸ ਦੀਆਂ ਰਗਾਂ ਦਾ ਖ਼ੂਨ ਗਰਮ ਹੋ ਗਿਆ। ਉਹ ਕੜਕ ਕੇ ਬੋਲਿਆ, "ਤੁਸਾਂ ਰਿਸ਼ਵਤ ਲੈ ਕੇ ਚੋਰ ਨੂੰ ਛੱਡ ਦਿੱਤਾ ? ਮੈਨੂੰ ਭੀ ਹੁਣ ਵੱਢੀ ਦੇਣ ਆਏ ਹੋ ? ਤੁਸਾਂ ਮੇਰੀ ਬੇਇਜ਼ਤੀ ਕੀਤੀ ਹੈ। ਮੈਂ ਭੀ ਤੁਹਾਡੇ ਘਰ ਆਵਾਗਾਂ ਅਤੇ ਸਾਰਿਆਂ ਦੇ ਸਾਹਮਣੇ ਤੁਹਾਡੀ ਭੀ ਇਸੇ ਹੀ ਤਰ੍ਹਾਂ ਬੇਇਜ਼ਤੀ ਕਰਾਂਗਾ", ਗੋਪਾਲ ਸਿੰਘ ਇਕੋ ਹੀ ਸਾਹ ਕਈ ਕੁਝ ਬੋਲ ਗਿਆ। ਥਾਨੇਦਾਰ ਉਸ ਦੀ ਕੜਕਵੀਂ ਆਵਾਜ਼ ਦੀ ਤਾਬ ਨਾ ਝੱਲ ਸਕਿਆ, ਉਹ ਖੜਾ ਹੀ ਕੰਬਣ ਲੱਗ ਪਿਆ।

"ਭਾਈ ਸਾਹਿਬ ਜੀ ! ਮੈਂ ਤੇ ਕੋਈ ਬੇਇਜ਼ਤੀ ਵਾਲੀ ਗੱਲ ਨਹੀਂ ਕੀਤੀ", ਥਾਨੇਦਾਰ ਨੇ ਹਲੀਮੀ ਵਿੱਚ ਡਰਦੇ ਹੋਏ ਕਿਹਾ।

"ਤੈਂ ਬੇਇਜ਼ਤੀ ਵਾਲੀ ਗੱਲ ਨਹੀਂ ਕੀਤੀ ਤਾਂ ਹੋਰ ਕੀ ਕੀਤਾ ? ਤੈਨੂੰ ਸ਼ਰਮ ਨਾ ਆਈ? ਤੂੰ ਸਿੰਘਾਂ ਨੂੰ ਵੱਢੀਖੋਰ ਸਮਝਦੈਂ ? ਗੁਰੂ ਕੇ ਸਿੰਘ ਨੂੰ ਵੱਢੀ ਲੈਣ ਵਾਸਤੇ ਕਹਿਣਾ, ਉਸ ਦੀ ਬੇਇਜ਼ਤੀ ਨਹੀਂ ਤਾਂ ਹੋਰ ਕੀ ਹੈ ? ਗੁਰੂ ਕੇ ਸਿੱਖ ਦੀ ਇਸ ਤੋਂ ਵੱਡੀ ਬੇਇਜ਼ਤੀ ਹੋਰ ਕੀ ਹੋ ਸਕਦੀ ਹੈ ?" ਗੋਪਾਲ ਸਿੰਘ ਫਿਰ ਭਬਕਿਆ।

ਥਾਨੇਦਾਰ ਨੂੰ ਤਰੇਲੀਆਂ ਛੁੱਟ ਪਈਆਂ, ਉਹ ਖੜ੍ਹਾ ਹੀ ਕੰਬੀ ਜਾ ਰਿਹਾ ਸੀ। ਚੁਲ੍ਹੇ ਤੇ ਦਾਲ ਉਬਲਦੀ ਦੇਖ ਕੇ ਭਾਈ ਸਾਹਿਬ ਅੰਦਰ ਚਲੇ ਗਏ ਅਤੇ ਥਾਨੇਦਾਰ ਨੂੰ ਉੱਥੋਂ ਖਿਸਕਣ ਦਾ ਮੌਕਾ ਮਿਲ ਗਿਆ।

ਘਰ ਦਾ ਗੁਜ਼ਾਰਾ ਚੰਗੀ ਤਰ੍ਹਾਂ ਨਾ ਹੁੰਦਾ ਦੇਖ ਕੇ ਭਾਈ ਗੋਪਾਲ ਸਿੰਘ ਲਾਹੌਰ ਰੇਲਵੇ

ਪੁਲਿਸ ਵਿੱਚ ਭਰਤੀ ਹੋ ਗਏ। ਆਪਣੇ ਪਿੰਡ ਤੋਂ ਉਹ ਕਾਫ਼ੀ ਦੂਰ ਸਨ ਅਤੇ ਇਕੱਲੇ ਹੀ ਰਹਿੰਦੇ ਸਨ। ਆਪਣਾ ਲੰਗਰ ਆਪਣੇ ਹੱਥੀਂ ਤਿਆਰ ਕਰਿਆ ਕਰਦੇ ਸਨ। ਅਕਾਲ-ਪੁਰਖ ਦੀ ਮਿਹਰ ਅਨੁਸਾਰ ਰਹਿਤ ਬਹਿਤ ਵਿੱਚ ਪੱਕੇ ਸਨ। ਅੰਮ੍ਰਿਤ ਵੇਲੇ ਸਿਮਰਨ ਅਤੇ ਨਿਤਨੇਮ ਨੂੰ ਕਦੇ ਨਾ ਖੁੰਝਣ ਦੇਂਦੇ। ਸਾਰਾ ਦਿਨ ਡਿਊਟੀ ਦਿੰਦਿਆਂ ਹੋਇਆਂ ਭੀ ਸਿਮਰਨ ਕਰਦੇ ਰਹਿੰਦੇ, ਲਾਹੌਰ ਸਟੇਸ਼ਨ ਤੇ ਕਦੇ ਇੱਧਰ ਫਿਰਦੇ ਕਦੇ ਉੱਧਰ ਫਿਰਦੇ ਰਹਿੰਦੇ, ਹੱਥ ਕਾਰ ਵੱਲ ਹੁੰਦਾ, ਤਾਂ ਦਿਲ ਯਾਰ ਵੱਲ, ਚੌਕੀਦਾਰਾ ਭੀ ਕਰੀ ਜਾਂਦੇ ਅਤੇ ਨਾਮ ਭੀ ਸਿਮਰੀ ਜਾਂਦੇ। ਆਮ ਕਰ ਕੇ ਕਿਸੇ ਨਾਲ ਬਹੁਤੀ ਗੱਲ ਨਾ ਕਰਦੇ, ਆਪਣੇ ਰੰਗ ਵਿੱਚ ਹੀ ਮਸਤ ਰਹਿੰਦੇ, ਸਵੇਰੇ ਸ਼ਾਮ ਨਿਤਨੇਮ ਦਾ ਪਾਠ ਬੜੇ ਇਕਾਗਰਚਿੱਤ ਹੋ ਕੇ ਕਰਦੇ। ਇਸ ਸਮੇਂ ਸਹਿਜੇ ਕੀਤੇ ਕਿਸੇ ਨੂੰ ਨੇੜੇ ਨਾ ਫਟਕਣ ਦਿੰਦੇ। ਆਲੇ-ਦੁਆਲੇ ਰੁਹਬ ਦਾਬ ਉਨ੍ਹਾਂ ਦਾ ਇੰਨਾ ਸੀ ਕਿ ਸਹਿਜੇ ਕੀਤੇ ਕੱਚਾ ਪਿੱਲਾ ਉਨ੍ਹਾਂ ਦੇ ਲਾਗੇ ਨਾ ਆਉਂਦਾ।

ਥਾਨੇਦਾਰ ਰਾਤੋ ਰਾਤ ਸਾਰੇ ਪੱਤੀਦਾਰਾਂ ਦੇ ਘਰ ਫਿਰਿਆ, ਜਿੰਨੀ ਦੇਰ ਉਸ ਨੇ ਸਾਰੇ ਪੈਸੇ ਵਾਪਸ ਨਾ ਲੈ ਆਂਦੇ ਉਨੀ ਦੇਰ ਉਸ ਨੂੰ ਚੈਨ ਨਾ ਆਈ, ਰਾਤ ਉਸ ਨੂੰ ਬੜੀ ਔਖੀ ਬਤੀਤ ਹੋਈ। ਸੂਰਜ ਚੜ੍ਹਦਿਆਂ ਹੀ ਉਹ ਰਿਸ਼ਵਤ ਵਾਲੇ ਸਾਰੇ ਪੈਸੇ ਲੈ ਕੇ ਭਾਈ ਗੋਪਾਲ ਸਿੰਘ ਦੇ ਕੁਆਟਰ ਪੁੱਜ ਗਿਆ। ਉੱਥੇ ਜਾ ਕੇ ਉਹ ਭਾਈ ਗੋਪਾਲ ਸਿੰਘ ਨੂੰ ਕਹਿਣ ਲੱਗਾ, ਕਿ ਭਾਈ ਸਾਹਿਬ ਜੀ, ਮੈਂ ਰਿਸ਼ਵਤ ਵਾਲੇ ਸਾਰੇ ਰੁਪਏ ਸਭ ਕੋਲੋਂ ਵਾਪਸ ਲੈ ਆਇਆ ਹਾਂ, ਹੁਣ ਤੁਸੀਂ ਜਿਵੇਂ ਕਹੋ, ਉਵੇਂ ਹੀ ਕਰ ਲਵਾਂਗੇ। ਜੇ ਕਹੋ ਤਾਂ ਇਹ ਸਾਰੇ ਰੁਪਏ ਗੁਰਦੁਆਰਾ ਸ਼ਹੀਦ ਗੰਜ ਦੇ ਆਉਂਦੇ ਹਾਂ। ਇਹ ਗੱਲ ਸੁਣਦੇ ਹੀ ਭਾਈ ਗੋਪਾਲ ਸਿੰਘ ਕੜਕ ਕੇ ਬੋਲੇ, "ਕੀ ਤੁਸੀਂ ਸ਼ਹੀਦ ਗੰਜ ਨੂੰ ਮੜ੍ਹੀ ਮਸਾਨੀ ਸਮਝਿਆ ਹੋਇਆ ਹੈ, ਜਿੱਥੇ ਵੱਢੀ ਬੇਈਮਾਨੀ ਦਾ ਧਾਨ ਕਬੂਲਿਆ ਜਾਏਗਾ ? ਤੁਹਾਨੂੰ ਇਹੋ ਜਿਹੀਆਂ ਗੱਲਾਂ ਕਰਦਿਆਂ ਸ਼ਰਮ ਕਿਉਂ ਨਹੀਂ ਆਉਂਦੀ ? ... (ਥੋੜ੍ਹੀ ਦੇਰ ਰੁਕ ਕੇ) ਇਨ੍ਹਾਂ ਪੈਸਿਆਂ ਦਾ ਉਹੀਓ ਹੀ ਹੱਕਦਾਰ ਹੈ, ਜਿਸ ਕੋਲੋਂ ਲਏ ਹਨ।"

ਥਾਨੇਦਾਰ ਨਿਮੋਝੂਣਾ ਹੋ ਕੇ ਵਾਪਸ ਮੁੜ ਆਇਆ। ਥਾਨੇ ਆ ਕੇ ਉਸ ਨੇ ਚੋਰ ਦੇ ਪਿੰਡ ਦਾ ਪਤਾ ਕੀਤਾ। ਇੱਕ ਸਿਪਾਹੀ ਨੂੰ ਨਾਲ ਲੈ ਕੇ ਉਹ ਉੱਥੇ ਪੁੱਜਿਆ। ਚੋਰ ਨੂੰ ਸੱਦ ਕੇ ਥਾਨੇਦਾਰ ਨੇ ਉਸ ਦੇ ਪੈਸੇ ਵਾਪਸ ਕਰ ਦਿੱਤੇ ਅਤੇ ਕਿਹਾ, ਕਿ ਇਹ ਪੈਸੇ ਤੈਨੂੰ ਉਸ ਸਿੱਖ ਸਿਪਾਹੀ ਦੀ ਬਦੌਲਤ ਮਿਲੇ ਹਨ, ਜਿਸ ਨੇ ਤੈਨੂੰ ਚੋਰੀ ਕਰਦੇ ਨੂੰ ਫੜਿਆ ਸੀ।

"ਹੈਂ ! ਉਸ ਸਰਦਾਰ ਦੀ ਬਦੌਲਤ ?" ਚੋਰ ਨੇ ਬਹੁਤ ਹੀ ਹੈਰਾਨ ਹੋ ਕੇ ਪੁੱਛਿਆ। ਥਾਨੇਦਾਰ ਨੇ ਹਾਂ ਵਿੱਚ ਉੱਤਰ ਦਿੱਤਾ।

ਰਿਸ਼ਵਤ ਵਜੋਂ ਦਿੱਤੇ ਪੈਸੇ ਵਾਪਸ ਮਿਲਣ ਦੀ ਘਟਨਾ ਨੇ ਚੋਰ ਦੀ ਆਤਮਾ ਨੂੰ ਝੰਜੋੜ ਦਿੱਤਾ। ਉਸ ਨੂੰ ਗੋਪਾਲ ਸਿੰਘ ਇੱਕ ਦੇਵਤਾ ਭਾਸਿਆ, ਜ਼ਿਸ ਦੀ ਕਰਨੀ ਨੇ ਉਸਦੀ ਆਤਮਾ ਤੇ ਡੂੰਘੀ ਛਾਪ ਲਾ ਦਿੱਤੀ।

ਕਈ ਸਾਲਾ ਬਾਅਦ ਥਾਨੇਦਾਰ ਨੂੰ ਉਸ ਚੋਰ ਦੇ ਪਿੰਡ ਜਾਣ ਦਾ ਮੌਕਾ ਮਿਲਿਆ। ਥਾਨੇਦਾਰ ਦੀ ਹੈਰਾਨੀ ਦੀ ਕੋਈ ਹੱਦ ਨ ਰਹੀ ਜਦੋਂ ਉਸਨੇ ਵੇਖਿਆ ਕਿ ਉਹ ਚੋਰ ਹੁਣ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਗੁਰਸਿੱਖ ਸਜ ਚੁੱਕਾ ਸੀ। ਇਹ ਹੈ ਜੀਵਨ ਵਾਲੇ ਗੁਰਸਿੱਖ ਦੀ ਕਰਨੀ ਦਾ ਅਸਰ। ਆਉ ਅਸੀਂ ਵੀ ਐਸੇ ਗੁਰਸਿੱਖ ਬਨਣ ਲਈ ਪ੍ਰਭੂ ਪਾਸ ਅਰਦਾਸ ਕਰੀਏ।

## ਜਦੋਂ ਮੈਂ ਅੰਮ੍ਰਿਤ ਛਕਿਆ ਸੀ

[ਕੋਈ ਸਮਾਂ ਸੀ, ਪਿੰਡ ਦੇ ਇੱਕ ਬੰਦੇ ਦੇ ਦਾੜ੍ਹੀ ਮੁਨਾਉਣ ਨਾਲ ਸਾਰੇ ਪਿੰਡ ਦੀ ਬਦਨਾਮੀ ਸਮਝੀ ਜਾਂਦੀ ਸੀ, ਪਰ ਹੁਣ ਸਾਰਾ ਪਿੰਡ ਦਾੜ੍ਹੀ ਮੁਨਵਾ ਕੇ ਵੀ ਆਪਣੀ ਬਦਨਾਮੀ ਨਹੀਂ ਸਮਝਦਾ। ਕੀ ਪਿੰਡ ਵਾਸੀ ਇਸ ਵਾਰਤਾ ਤੋਂ ਕੋਈ ਸਬਕ ਸਿੱਖਣਗੇ ?]

ਚੇਤ ਸਿੰਘ ਨੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕੀਤਾ ਹੋਇਆ ਸੀ। ਸਾਰੇ ਪਿੰਡ ਵਿੱਚ ਹਲਚਲ ਮੱਚ ਗਈ ਕਿ ਚੇਤ ਸਿੰਘ ਨੇ ਦਾੜ੍ਹੀ ਦੀ ਬੇਅਦਬੀ ਕਿਉਂ ਕੀਤੀ ?

ਚੇਤ ਸਿੰਘ ਸਿੱਧਾ ਸਾਦਾ ਸਾਧਾਰਨ ਆਦਮੀ ਸੀ। ਨਿੱਕੇ ਹੁੰਦਿਆਂ ਹੀ ਉਸ ਦੇ ਮਾਂ ਪਿਉ ਵਿਛੋੜਾ ਦੇ ਗਏ ਸਨ। ਚੇਤ ਸਿੰਘ ਦਾ ਇੱਕ ਵੱਡਾ ਭਰਾ ਸੀ। ਜੋ ਆਪਣੇ ਘਰ ਬਾਰ ਵਾਲਾ ਸੀ ਤੇ ਚੇਤ ਸਿੰਘ ਅਜੇ ਕੁਆਰਾ ਹੀ ਸੀ। ਭਾਵੇਂ ਉਹਦੀ ਉਮਰ ਤੀਹ ਬੱਤੀ ਸਾਲ ਦੇ ਵਿਚਕਾਰ ਪਹੁੰਚ ਚੁੱਕੀ ਸੀ, ਪਰ ਇਹਦੇ ਸੰਜੋਗ ਅਜੇ ਤੱਕ ਸੁੱਤੇ ਪਏ ਸਨ। ਪਿੰਡੋਂ ਬਾਹਰ ਇਸ ਦਾ ਭੇਡਾਂ ਦਾ ਵਾੜਾ ਸੀ ਤੇ ਇਹੋ ਇਸ ਦਾ ਘਰ ਸੀ, ਜਿਥੇ ਇਹ ਇਕੱਲਾ ਰਹਿੰਦਾ ਆਪਣੀਆਂ ਭੇਡਾਂ ਦੇ ਸਹਾਰੇ ਨਿਰਬਾਹ ਕਰੀ ਜਾਂਦਾ ਸੀ।

ਇੱਕ ਦਿਨ ਇਹ ਆਪਣੇ ਸਾਥੀ ਆਜੜੀਆਂ ਦੇ ਨਾਲ, ਜੋ ਸਾਰੇ ਅਨਮਤੀਏ ਸਨ, ਬਾਹਰ ਇੱਜੜ ਚਾਰਨ ਗਿਆ ਹੋਇਆ ਸੀ। ਦੁਪਹਿਰ ਵੇਲੇ ਝੱਟ ਆਰਾਮ ਲਈ, ਜਦ ਸਾਰੇ ਆਜੜੀ ਇਕੱਠੇ ਹੋਏ, ਤਾਂ ਮਖੌਲ ਮਖੌਲ ਵਿੱਚ ਉਹਨਾਂ ਭੇਡਾਂ ਦੀ ਉਨ ਉਤਾਰਨ ਵਾਲੀ ਕਾਤ ਨਾਲ, ਇਹ ਕਹਿ ਕੇ ਕਿ "ਤੇਰੇ ਮੂੰਹ ਤੇ ਤਾਂ ਗਿੱਠ ਗਿੱਠ ਦਾੜ੍ਹੀ ਪਈ ਲਮਕਦੀ ਏ, ਤੈਨੂੰ ਕਿਸੇ ਕੁੜੀ ਕੀ ਦੇਣੀ ਹੈ", ਚੇਤ ਸਿੰਘ ਦੀ ਦਾੜ੍ਹੀ ਕਤਰ ਦਿੱਤੀ।

ਕੁਸੰਗਤ ਚੰਗਿਆਂ ਚੰਗਿਆਂ ਦੀ ਮੱਤ ਤੇ ਪਰਦਾ ਪਾ ਦੇਂਦੀ ਹੈ। ਚੇਤ ਸਿੰਘ ਕੁਸੰਗਤ ਵਿੱਚ ਫਸ ਕੇ ਇਹ ਕੁਰਹਿਤ ਕਰਾ ਬੈਠਾ।

ਜਦ ਪਿੰਡ ਵਿੱਚ ਇਸ ਗੱਲ ਦਾ ਪਤਾ ਲੱਗਾ, ਤਾਂ ਘਰ-ਘਰ ਚਰਚਾ ਛਿੜ ਪਈ। ਜਿਥੇ ਚਾਰ ਸਰੀਰ ਜੁੜਦੇ ਇਸ ਗੱਲ ਦਾ ਜ਼ਿਕਰ ਹੁੰਦਾ। ਸਭ ਨੇ ਇਸ ਗੱਲ ਦਾ ਬਹੁਤ ਬੁਰਾ ਮਨਾਇਆ ਕਿ ਚੇਤ ਸਿੰਘ ਨੇ ਇਹ ਹਰਕਤ ਕਿਉਂ ਕੀਤੀ ਹੈ। ਜਗ੍ਹਾ ਜਗ੍ਹਾ ਸਲਾਹਾਂ ਹੁੰਦੀਆਂ ਰਹੀਆਂ। ਅੰਤ, ਗੁਰਦੁਆਰੇ ਸਾਰੇ ਪਿੰਡ ਦੀ ਇੱਕਤ੍ਰਤਾ ਹੋਈ ਕਿ ਚੇਤ ਸਿੰਘ ਆਪਣੀ ਭੁੱਲ ਦਾ ਪ੍ਰਾਸਚਿਤ ਕਰੇ।

ਇਹਨਾਂ ਦਿਨਾਂ ਵਿੱਚ ਹੀ ਸਾਡੇ ਪਿੰਡ, ਬਾਜ਼ੀਗਰਾਂ ਦੇ ਡੇਰੇ, ਭਾਰੀ ਦੀਵਾਨ ਤੇ ਅੰਮ੍ਰਿਤ ਪ੍ਰਚਾਰ ਪ੍ਰੋਗਰਾਮ ਸੀ। ਇਹ ਡੇਰਾ ਕਾਫ਼ੀ ਸਮੇਂ ਤੋਂ ਸਾਡੇ ਪਿੰਡ ਟਿਕਿਆ ਹੋਇਆ ਸੀ ਤੇ ਹੁਣ ਇਹ ਬਾਜ਼ੀਗਰ ਏਥੇ ਪੱਕੇ ਵਸ ਗਏ ਸਨ। ਇਹਨਾਂ ਦੇ ਬੱਚੇ ਸਾਡੇ ਗੁਰਦੁਆਰੇ ਪੜ੍ਹਨ ਆਉਂਦੇ, ਗੁਰਬਾਣੀ ਪੜ੍ਹਦੇ ਤੇ ਕੀਰਤਨ ਕਰਦੇ। ਇਥੋਂ ਇਹਨਾਂ ਨੂੰ ਗੁਰਸਿੱਖੀ ਦੀ ਲਾਗ ਲੱਗੀ ਤੇ ਭਾਈ ਰਤਨ ਸਿੰਘ ਦੇ ਪ੍ਰਚਾਰ ਦਾ ਸਦਕਾ ਇਹ ਸਾਰਾ ਡੇਰਾ ਸਿੰਘ ਸਜ ਗਿਆ ਸੀ। ਇਹਨਾਂ ਦਾ ਮੁਖੀ, ਭਾਈ ਫਕੀਰ ਸਿੰਘ ਗੁਰੂ ਘਰ ਦਾ ਕੀਰਤਨੀਆਂ ਬਣਿਆ। ਹੁਣ ਬਾਕੀ ਦੇ ਡੇਰਿਆਂ ਦੇ ਮੁਖੀਆਂ ਨੂੰ ਸੱਦ ਕੇ ਉਹਨਾਂ ਨੂੰ ਸਿੰਘ ਸਜਾਣ ਦਾ ਪ੍ਰੋਗਰਾਮ ਗੁਰਦੁਆਰਾ ਰੋੜੀ ਸਾਹਿਬ ਏਮਨਾਬਾਦ ਦੀ ਕਮੇਟੀ ਦੇ ਸਹਿਯੋਗ ਨਾਲ ਬਣਾਇਆ ਗਿਆ ਅਤੇ ਇਸ ਸੰਬੰਧ ਵਿੱਚ ਇਹ ਦੀਵਾਨ ਤੇ ਅੰਮ੍ਰਿਤ ਪ੍ਰਚਾਰ ਕੀਤਾ ਜਾ ਰਿਹਾ ਸੀ। ਇਹ ਗੱਲ 1945 ਦੀ ਹੈ।

ਜੋ ਕੁਝ ਸੱਜਣਾਂ ਨੇ ਕਿਹਾ, ਚੇਤ ਸਿੰਘ ਭਰੇ ਦੀਵਾਨ ਵਿੱਚ ਸੰਗਤਾਂ ਤੋਂ ਮੁਆਫ਼ੀ ਮੰਗੇ। ਕੁਝ ਕਹਿਣ ਨਹੀਂ, "ਇਸ ਤਰ੍ਹਾਂ ਪਿੰਡ ਦੀ ਬਦਨਾਮੀ ਹੋਵੇਗੀ, ਕਿ 'ਵੇਖੋ ਜੀ, ਇਹਨਾਂ ਦੇ ਪਿੰਡ ਦੇ ਇੱਕ ਬੰਦੇ ਨੇ ਦਾੜ੍ਹੀ ਮੁਨਾ ਦਿੱਤੀ ਹੈ।' ਸਾਡੇ ਪਿੰਡ ਦੇ ਜ਼ੈਲਦਾਰ ਤੇ ਮੇਰੇ ਬਾਪੂ ਗੰਗਾ ਸਿੰਘ, ਜੋ ਗੁਰਦੁਆਰੇ ਦੇ ਜਥੇਦਾਰ ਸਨ, ਨੇ ਕਿਹਾ, "ਨਹੀਂ, ਸਗੋਂ ਇਸ ਤਰ੍ਹਾਂ ਪਿੰਡ ਦੀ ਨੇਕ ਨਾਮੀ ਹੈ, ਕਿ ਫਲਾਣੇ ਪਿੰਡ ਦੇ ਇੱਕ ਬੰਦੇ ਤੋਂ ਇਹ ਕੁਰਹਿਤ ਹੋ ਗਈ ਤਾਂ ਉਸ ਨੇ ਸਾਧ ਸੰਗਤ ਤੋਂ ਮੁਆਫ਼ੀ ਮੰਗੀ ਹੈ, ਇਸ ਪਿੰਡ ਦੇ ਸਿੱਖ ਕਿਤਨੇ ਪੱਕੇ ਸਿਦਕੀ ਸਿੱਖ ਹਨ।" ਅੰਤ ਫੈਸਲਾ ਹੋਇਆ, ਸੰਗਤ ਤੋਂ ਵੀ ਮਾਫ਼ੀ ਮੰਗੀ ਜਾਵੇ ਤੇ ਪੰਜ ਪਿਆਰੇ ਜੋ ਤਨਖਾਹ ਲਾਉਣ, ਪ੍ਰਵਾਨ ਕੀਤੀ ਜਾਵੇ।

ਜਦ ਇਹ ਫੈਸਲਾ ਚੇਤ ਸਿੰਘ ਨੂੰ ਦੱਸਿਆ ਗਿਆ, ਉਸ ਨੇ ਜ਼ਰਾ ਜਿੰਨਾ ਵੀ ਇਤਰਾਜ਼ ਜਾਂ ਅੱਗੋਂ ਕੋਈ ਹੀਲ ਹੁਜਤ ਨਾ ਕੀਤੀ। ਅੱਜ ਵਾਂਗੂੰ ਕਿ, ਦਾੜ੍ਹੀ ਨੂੰ ਕਿਹੜੇ ਡੱਡੇ ਲਗਨੇ ਨੇ, ਇਹ ਸ਼ਟਾਲੇ ਵਾਂਗੂੰ ਜਿੰਨੀ ਕਟੀਏ ਸਗੋਂ ਜ਼ਿਆਦਾ ਵਧਦੀ ਏ, ਗੁਰੂ ਜੀ ਨੇ ਲੰਬਾਈ ਥੋੜ੍ਹੀ ਦੱਸੀ ਏ, ਜ਼ਰੂਰ ਇਤਨੀ ਹੀ ਰੱਖੋ ਆਦਿ" ਕੋਈ ਹੁਜਤਬਾਜ਼ੀ ਨਹੀਂ ਕੀਤੀ। ਉਹ ਤਾਂ ਅੱਗੋਂ ਬੋਲਿਆ ਵੀ ਨਹੀਂ। ਸ਼ਰਮ ਨਾਲ ਪਾਣੀਓ ਪਾਣੀ ਹੋਇਆ ਮਨ ਹੀ ਮਨ ਵਿੱਚ ਪਛਤਾਵਾ ਕਰ ਰਿਹਾ ਸੀ। ਇਹ ਫ਼ੈਸਲਾ ਸੁਣ ਕੇ ਉਹ ਬੜਾ ਖੁਸ਼ ਹੋਇਆ, ਜਿਵੇਂ ਉਹਦੇ ਸਿਰ ਤੋਂ ਮਣਾਂ ਮੂੰਹੀਂ ਭਾਰ ਲਹਿ ਗਿਆ ਹੋਵੇ। ਉਸ ਨੇ ਸਾਰਾ ਫ਼ੈਸਲਾ ਬਿਨਾਂ ਉਜਰ ਸਿਰ ਮੱਥੇ ਮੰਨਿਆ।

ਅੰਮ੍ਰਿਤ ਪ੍ਰਚਾਰ ਵਾਲਾ ਦਿਨ ਆ ਪਹੁੰਚਾ। ਚੇਤ ਸਿੰਘ ਨੇ ਗਲ. ਪੱਲਾ ਪਾ ਕੇ ਸਾਧ ਸੰਗਤ ਤੋਂ ਮਾਫ਼ੀ ਮੰਗੀ। ਹੁਣ ਪੰਜਾਂ ਪਿਆਰਿਆਂ ਤੋਂ ਤਨਖ਼ਾਹ ਲੁਆਣੀ ਬਾਕੀ ਸੀ। ਇਹ ਦ੍ਰਿਸ਼ ਵੇਖਣ ਦਾ ਮੈਨੂੰ ਵੀ ਸਮਾਂ ਮਿਲ ਗਿਆ, ਕਿਉਂਕਿ ਮੈਂ ਖੁਦ ਅੰਮ੍ਰਿਤ ਅਭਿਲਾਸ਼ੀਆਂ ਵਿੱਚ ਸ਼ਾਮਿਲ ਸਾਂ। ਅੰਮ੍ਰਿਤ ਛਕਾਉਣ ਦਾ ਪ੍ਰਬੰਧ ਗੁਰਦੁਆਰੇ ਦੇ ਹਾਲ ਵਿੱਚ, ਜਿਸ ਦੇ ਸਾਰੇ ਦਰਵਾਜ਼ੇ ਬੰਦ ਸਨ, ਕੀਤਾ ਗਿਆ। ਵਾਰੀ ਵਾਰੀ ਸਭ ਅੰਮ੍ਰਿਤ ਅਭਿਲਾਸ਼ੀਆਂ ਨੂੰ ਅੰਦਰ ਬੁਲਾਇਆ ਜਾਂਦਾ ਸੀ। ਮੈਨੂੰ ਵੀ ਬੁਲਾਇਆ ਗਿਆ। ਮੇਰੇ ਪਿਛੋਂ ਚੇਤ ਸਿੰਘ ਦੀ ਵਾਰੀ ਆਈ। ਚੇਤ ਸਿੰਘ ਨੇ ਗਲ. ਪੱਲਾ ਪਾਇਆ ਹੋਇਆ ਸੀ। ਉਹਦਾ ਸਾਰਾ ਸਰੀਰ ਸਹਿਮਿਆ ਹੋਇਆ ਸੀ, ਜਿਵੇਂ ਬਹੁਤ ਭਾਰੀ ਮੁਜਰਮ ਹੁੰਦਾ ਹੈ ਤੇ ਹੈ ਵੀ ਸੀ। ਉਹਨੂੰ ਵੇਖਦੇ ਹੀ ਜਥੇਦਾਰ ਕੜਕਿਆ, "ਚੇਤ ਸਿੰਘ ਠਹਿਰ, ਤੂੰ ਅੱਗੇ ਨਹੀਂ ਜਾ ਸਕਦਾ, ਤੂੰ ਪਤਿਤ ਹੈਂ, ਪਤਿਤਾਂ ਨੂੰ ਗੁਰੂ ਮੂੰਹ ਨਹੀਂ ਲਾਉਂਦਾ, ਗੁਰੂ ਦਾ ਹੁਕਮ ਹੈ, **"ਰਹਿਤ ਪਿਆਰੀ ਮੋਹਿ ਕੋ, ਸਿੱਖ ਪਿਆਰਾ ਨਾਹਿ।"** ਚੇਤ ਸਿੰਘ ਦਾ ਗਲਾ ਭਰਿਆ ਗਿਆ। ਉਹ ਡੁਲ੍ਹ ਪਿਆ, "ਮੈਂ ਭੁਲਾ ਮੈਂ ਪਾਪੀ, ਮੇਰੇ ਤੋਂ ਘੋਰ ਅਵੱਗਿਆ ਹੋਈ ਹੈ, ਮੈਂ ਕਿਸੇ ਨੂੰ ਮੂੰਹ ਵਿਖਾਣ ਜੋਗਾ ਨਹੀਂ, ਮੈਂ ਗੁਰੂ ਦੀ ਮੇਹਰ ... ਬਖ਼ਸ਼ੋ ! ਬਖਸ਼ੋ !! ਮੈਂ ਹੋਰ ਥਾਉ ਨਾਹੀਂ !"

"ਹਾਂ, ਬਖਸ਼ਿਆ ਜਾ ਸਕਦਾ ਹੈ, ਗੁਰੂ ਬਖਸ਼ਿੰਦ ਹੈ, ਤਨਖਾਹ ਬਖਸ਼ਾਣੀ ਪਵੇਗੀ, ਪ੍ਰਣ ਕਰਨਾ ਪਵੇਗਾ।"

"ਜੀ, ਜੋ ਹੁਕਮ ਕਰੋਗੇ ਮੰਨਾਂਗਾ।"

ਜਥੇਦਾਰ ਨੇ ਕਿਹਾ ਪ੍ਰਣ ਕਰੋ ਅੱਜ ਤੋਂ ਆਪਣਾ ਸਿਰ ਗੁਰੂ ਦੇ ਅਰਪਣ ਕਰਦਾ ਹਾਂ। ਇਹ ਧੜ ਤੇ ਇਹ ਸਿਰ ਤੇਰਾ ਨਹੀਂ ਗੁਰੂ ਦਾ ਹੈ। ਇਹ ਗੁਰੂ ਦਾ ਬਖਸ਼ਿਆ ਸਰੂਪ ਹੈ, ਇਸ ਰੂਪ ਨੂੰ ਵਿਗਾੜਨਾ ਖਰਾਬ ਕਰਨਾ ਗੁਰੂ ਦੀ ਮੋਹਰ ਦੀ, ਗੁਰੂ ਦੀ ਬੇਅਦਬੀ ਹੈ। ਗੁਰੂ ਦਾ ਹੁਕਮ ਹੈ, 'ਤੇਰਾ ਸਰੀਰ ਆਰੇ ਨਾਲ ਚੀਰਿਆ ਜਾਵੇਗਾ, ਤੂੰਬਾ ਤੂੰਬਾ ਕਰ ਕੇ ਉਡਾਇਆ ਜਾਵੇਗਾ, ਚਰਖੀ ਤੇ ਚੜ੍ਹਨਾ ਪਵੇਗਾ, ਬੰਦ-ਬੰਦ ਕਟਾਨਾ ਪਵੇਗਾ, ਖੋਪਰੀ ਲੁਹਾਨੀ ਪਵੇਗੀ, ਪਰ ਸਿੱਖੀ ਕੇਸਾਂ ਸਵਾਸਾਂ ਸੰਗ ਨਿਬਾਹੁਣੀ ਪਵੇਗੀ।' ਮਨਜ਼ੂਰ ਹੈ, ਤਾਂ ਅੱਗੇ ਵੱਧ ਕੇ ਇਹਨਾਂ ਤਿਖੀਆਂ ਤਲਵਾਰਾਂ ਦੇ ਥੱਲੇ ਲੰਘ ਕੇ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕੋ।"

ਚੇਤ ਸਿੰਘ ਨੇ ਮੱਥਾ ਟੇਕ ਕੇ ਸਿਰ ਚੁੱਕਿਆ।

ਹੁਣ ਪੰਜਾਂ ਪਿਆਰਿਆਂ ਵੱਲੋਂ ਤਨਖਾਹ ਸੁਣਾਈ ਗਈ, "ਸਵਾ ਮਹੀਨਾ ਅੰਮ੍ਰਿਤ ਵੇਲੇ ਗੁਰੂ ਦੁਆਰੇ ਝਾੜੂ ਦੀ ਸੇਵਾ ਕਰਨੀ ਤੇ ਏਨਾ ਚਿਰ ਹੀ ਸੰਗਤ ਦੇ ਜੋੜੇ ਝਾੜਨੇ, ਜੂਠੇ ਬਰਤਨ ਸਾਫ਼ ਕਰਨੇ, ਤੇ ਸੰਗਤ ਲਈ ਦਾਤਨਾਂ ਲਿਆਉਣੀਆਂ ਯਥਾ ਸ਼ਕਤੀ ਪ੍ਰਸ਼ਾਦਿ ਕਰਾਉਣਾ ਤੇ ਅਰਦਾਸ ਕਰਨੀ।"

ਇਸ ਤੋਂ ਪਿੱਛੋਂ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਗਿਆ। ਸਭ ਅਭਿਲਾਸ਼ੀਆਂ ਨੂੰ ਛਕਾਇਆ ਗਿਆ। ਚੇਤ ਸਿੰਘ ਨੇ ਵੀ ਛਕਿਆ।

ਚੇਤ ਸਿੰਘ ਅੱਜ ਅਜੀਬ ਹੀ ਸਰੂਰ ਅਨੁਭਵ ਕਰ ਰਿਹਾ ਸੀ। ਜਿਵੇਂ ਕਲਗੀਧਰ ਪਾਤਸ਼ਾਹ ਨੇ ਆਪ ਆਪਣੇ ਸੀਨੇ ਨਾਲ ਲਾ ਕੇ ਕਿਹਾ ਹੋਵੇ :

**ਰਹਿਣੀ ਰਹੇ ਸੋਈ ਸਿੱਖ ਮੇਰਾ, ਉਹ ਸਾਹਿਬ ਮੈਂ ਉਸ ਕਾ ਚੇਰਾ।**

# ਲੀਡਰ

ਸੁਖਾਵੀਂ ਜਿਹੀ ਠੰਢ, ਗੁਰੂ ਰਾਮਦਾਸ ਜੀ ਦੇ ਰਚੇ ਸਰੋਵਰ ਦੀ ਸ੍ਰਛਤਾ, ਪਰਕਰਮਾ, ਦੀ ਪਾਵਨਤਾ ਅਤੇ ਸਰੋਵਰ ਵਿਚੋਂ ਵਿਦਮਾਨ 'ਹਰਿਮੰਦਰ ਦਾ ਸਚਖੰਡੀ ਦ੍ਰਿਸ਼, ਅੱਖਾਂ ਵਿੱਚ ਠੰਢ ਤੇ ਮਨ ਵਿੱਚ ਸ਼ਾਂਤੀ ਵਰਤਾਈ ਜਾ ਰਿਹਾ ਸੀ।

ਪਾਵਨ ਪੁਲ ਤੇ ਪੈਰ ਧਰਨ ਦੀ ਦੇਰ ਸੀ ਕਿ ਹਰਿਮੰਦਰ ਦੇ ਅੰਦਰੋਂ, ਕੀਰਤਨ ਦੀ ਧੁੰਨੀ ਦਾ ਸੰਚਾਰ ਹੁੰਦਾ ਕੰਨਾਂ ਨੇ ਸੁਣਿਆ। ਪਹਿਲੇ ਗੁਰੂ ਜੀ ਦਾ ਬਸੰਤ ਰਾਗ ਦਾ ਪਹਿਲਾ ਸ਼ਬਦ ਉਚਾਰਨ ਹੋ ਰਿਹਾ ਸੀ :—

**ਭੋਲਿਆ ਹਉਮੈ ਸੁਰਤਿ ਵਿਸਾਰਿ ॥**
**ਹਉਮੈ ਮਾਰਿ ਬੀਚਾਰਿ ਮਨ, ਗੁਣ ਵਿਚਿ ਗੁਣੁ ਲੈ ਸਾਰਿ ॥**

(ਪੰਨਾ ੧੧੬੮/੫)

ਓਦੋਂ ਦਰਬਾਰ ਸਾਹਿਬ ਵਿੱਚ ਬਿਜਲੀ ਨਹੀਂ ਸੀਂ ਹੁੰਦੀ ਤੇ ਨਾ ਹੀ ਲਾਊਡ ਸਪੀਕਰ। ਪਰ ਇਕਾਂਤ ਤੇ ਇਕਾਗਰਤਾ ਦੇ ਵਾਯੂ ਮੰਡਲ ਵਿੱਚ, ਪੁਲ ਤੇ ਬੈਠਿਆਂ ਵੀ ਕੀਰਤਨ ਸੁਖੈਨ ਹੀ ਸੁਣਿਆ ਜਾ ਸਕਦਾ ਸੀ।

ਬੈਠਾ ਸਾਂ ਕਿ ਬਹੁਤੀ ਭੀੜ ਹੋਣ ਕਰ ਕੇ ਪਿਛੇ ਖੜੋਤੇ ਇੱਕ ਸਿੰਘ ਨੇ ਹਰਿਮੰਦਰ ਵਲ ਸੀਸ ਨਿਵਾਇਆ, ਨਮਸਕਾਰ ਕੀਤੀ ਤੇ ਮੂੰਹੋਂ ਹੌਲੇ ਹੌਲੇ ਆਖਿਆ :—

**ਅਪਨੀ ਕਰਨੀ ਕਰ ਨਰਕ ਭੀ ਨ ਪਾਵਉ ਠੌਰ**
**ਤੁਮਰੇ ਬਿਰਦ ਕੋ ਹਉ ਆਸਰੋ ਸਮਾਰ ਹੌਂ।** (ਭਾਈ ਗੁਰਦਾਸ ਜੀ)

ਪੁਲ ਤੇ ਲੱਗੀ ਲੈਂਪ ਦੇ ਮੱਧਮ ਚਾਨਣ ਵਿੱਚ ਵੇਖਿਆ ਮੂੰਹ ਸਿਰ ਵਲ੍ਹੇਟ ਕੇ ਕੰਬਲ ਦੀ ਬੁਕਲ ਮਾਰੀ ਇਹ ਸਿੰਘ ਜੀ ਮੇਰੇ ਪਾਸ ਹੀ ਬਹਿਣ ਲੱਗੇ ਸਨ। ਬੈਠਦਿਆਂ ਉਹਨਾਂ ਦੀ ਗਾਤਰੇ ਪਹਿਨੀ ਕ੍ਰਿਪਾਨ ਦੀ ਠੋਕਰ ਮੇਰੇ ਗੋਡੇ ਨਾਲ ਵਜੀ। ਸਿੰਘ ਜੀ ਨੇ ਮੇਰੇ ਗੋਡੇ ਨੂੰ ਛੁਹਿਆ ਪਲੋਸਿਆ ਤੇ ਬੜੀ ਹੀ ਪਿਆਰੀ ਜਿਹੀ ਨਿਮਰਤਾ ਨਾਲ ਕਿਹਾ :—

'ਜੀ ਖਿਮਾ ਕਰਨਾ, ਬਖ਼ਸ਼ ਲੈਣਾ, ਅਵੱਗਿਆ ਹੋ ਗਈ।'

ਮੈਂ ਉਹਨਾਂ ਅੱਗੇ ਹੱਥ ਜੋੜੇ ਪਰ ਉਹਨਾਂ ਦੇ ਹੱਥਾਂ ਦੀ ਛੂਹ ਤੋਂ ਬਿਜਲੀ ਦੇ ਦੋ ਪੋਲ ਜੁੜਨ ਵਰਗੀ, ਪਰ ਡਾਢੀ ਮਿੱਠੀ ਕੰਬਣੀ ਮੈਨੂੰ ਮਹਿਸੂਸ ਹੋਈ।

ਉਹ ਬੀਰ ਆਸਣ ਹੋ ਕੇ ਅੰਤਰ ਧਿਆਨ ਹੋ ਗਏ, ਸ਼ਬਦ ਰਸ ਵਿੱਚ ਗੜੂੰਦ ਹੋ ਗਏ, ਸੰਗਤਾਂ ਦੀ ਏਨੀ ਆਵਾਜਾਈ ਵਿੱਚ—

**'ਸੋ ਇਕਾਂਤੀ ਜਿਸੁ ਰਿਦਾ ਥਾਇ'** (ਪੰਨਾ ੧੧੮੦/੧੭)

ਵਰਗੀ ਅਹਿੱਲ-ਅਡੋਲ ਸਮਾਧੀ-ਸਥਿਤ ਅਵਸਥਾ ਵਿੱਚ ਪਹੁੰਚ ਗਏ ਜਾਪੇ।

ਉਹਨਾਂ ਦਾ ਇਹ ਸਾਰਾ ਕੁਝ ਵੇਖ ਸੁਣ ਕੇ, ਮੇਰਾ ਸਾਰਾ ਮਨ ਮੋਹਿਆ ਗਿਆ, ਖਰਬੂਜੇ ਨੂੰ ਵੇਖ ਖਰਬੂਜਾ ਰੰਗ ਫੜਨ ਲੱਗਾ,

**'ਭੇਟਿਓ ਪੁਰਖ ਰਸਿਕ ਬੈਰਾਗੀ'**

ਵਰਗੀ ਦਸ਼ਾ ਮਾਣਨੀ ਮੇਰੇ ਸੁਭਾਗ ਹੋ ਗਏ।

ਰਾਗੀ ਸਿੰਘਾਂ ਨੇ ਹਰਿਮੰਦਰ ਦੇ ਅੰਦਰ ਸੁਰੀਲੇ ਗਲੇ, ਰਸੀਲੀ ਰਸਨਾ ਅਤੇ ਪ੍ਰੇਮ ਪ੍ਰਵੇਸ਼ ਹਿਰਦੇ 'ਚੋਂ ਪੰਚਮ ਪਾਤਸ਼ਾਹ ਦਾ ਬਸੰਤ ਹਿੰਡੋਲ ਦਾ ਸ਼ਬਦ ਗਾਇਨ ਕਰਨਾ ਆਰੰਭਿਆ।

**ਤੇਰੀ ਕੁਦਰਤਿ ਤੂਹੈ ਜਾਣਹਿ, ਅਉਰੁ ਨ ਦੂਜਾ ਜਾਣੈ ॥**
**ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ, ਸੋਈ ਤੁਝੈ ਪਛਾਣੈ ॥**

(ਪੰਨਾ ੧੧੮੫/੧੫)

ਮੁਝਾਖਰਾ ਹੀ ਸੀ ਕਿ ਕੀਰਤਨ ਦੀ ਸਮਾਪਤੀ ਹੋ ਗਈ। ਫ਼ੌਜੀ ਸਿੰਘਾਂ ਦੀ ਇੱਕ ਪੂਰੀ ਕੰਪਨੀ ਸਮੇਤ ਕਮਾਂਡਿੰਗ ਸਿੱਖ ਮੇਜਰ ਦੇ, ਕੜਾਹ-ਪ੍ਰਸ਼ਾਦਿ ਦੀ ਵੱਡੀ ਸਾਰੀ ਪਰਾਂਤ ਨੂੰ ਹਰਿਮੰਦਰ ਅੰਦਰੋਂ ਅਰਦਾਸਾ ਸੁਧਾ ਕੇ ਬਾਹਰ ਵਰਤਾਣ ਲਈ ਆ ਪੁੱਜੀ।

ਕੰਪਨੀ ਕਮਾਂਡਰ ਮੇਜਰ ਆਪ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾ ਰਿਹਾ ਸੀ। ਮੇਰੇ ਸਾਥੀ ਸਿੰਘ ਜੀ ਨੇ ਕੜਾਹ ਪ੍ਰਸ਼ਾਦਿ ਲੈਣ ਲਈ ਬੁਕਲ 'ਚੋਂ ਹੱਥ ਬਾਹਰ ਕੱਢ ਕੇ ਜਦੋਂ ਬੁੱਕ ਅੱਡਿਆ ਉਹਨਾਂ ਦਾ ਮੁੱਖ ਨੰਗਾ ਹੋ ਗਿਆ। ਉਹਨਾਂ ਨੂੰ ਪਛਾਣ ਕੇ ਮੇਜਰ ਨੇ ਕਿਹਾ :

'ਸਰਦਾਰ ਸਾਹਿਬ ! ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।'

ਸਿੰਘ ਜੀ ਨੇ ਜਦੋਂ 'ਫਤਹਿ' ਦਾ ਜਵਾਬ ਦਿੱਤਾ ਤਾਂ ਬੈਠੇ ਕਈ ਸੱਜਣਾਂ ਦਾ ਧਿਆਨ ਉਨ੍ਹਾਂ ਦੀ ਜਾਣੀ ਪਛਾਣੀ ਆਵਾਜ਼ ਵੱਲ ਖਿੱਚਿਆ ਗਿਆ। ਉਹ ਉੱਠ ਕੇ ਜਾਣ ਲੱਗੇ ਸਨ, ਚਾਨਣ ਵਧੇਰੇ ਹੁੰਦਾ ਜਾ ਰਿਹਾ ਸੀ ਕਿ ਕਈਆਂ ਨੇ ਪਛਾਣ ਲਏ। ਮੇਜਰ ਨੇ ਦੇਗ ਵਰਤਾਣ ਦੀ ਸੇਵਾ ਦੂਜੇ ਸਿਪਾਹੀ ਦੇ ਸਪੁਰਦ ਕਰਕੇ ਸਿੰਘ ਜੀ ਅੱਗੇ ਹੱਥ ਜੋੜੇ, ਬਿਨੈ ਕੀਤੀ :—

'ਸਰਦਾਰ ਜੀ ! ਰਜ਼ਮੁਕ (ਅਫਗਾਨਿਸਤਾਨ ਦੇ ਗੈਰ ਇਲਾਕੇ) ਦੀ ਗੜਬੜ ਰੋਕਣ ਲਈ ਜਾ ਰਹੇ ਹਾਂ, ਕਾਨਵਾਈ ਬਾਹਰ ਖੜੀ ਹੈ, ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਮਿਲੇ ਵਕਤ 'ਚੋਂ ਪੰਦਰਾਂ ਵੀਹ ਮਿੰਟ ਬਾਕੀ ਹਨ, ਜੇ ਝਟ ਅਟਕ ਕੇ ਦਰਸ਼ਨ ਦੇਣ ਦੀ ਕਿਰਪਾ ਕਰ ਸਕੋ ਤਾਂ ?

'ਹਾਜ਼ਰ ਹਾਂ ਜੀ।' ਆਖ ਕੇ ਉਹ ਬਾਹਰ ਪਰਕਰਮਾ ਵਿੱਚ ਆ ਗਏ। ਸਾਰੇ ਫ਼ੌਜੀ ਤੇ ਸੰਗਤ ਵੀ ਉਹਨਾਂ ਕੋਲ ਹੀ ਸਜ ਗਈ। ਮੇਜਰ ਨੇ ਪੁੱਛਿਆ :—

ਮੋਰਚੇ (ਸ੍ਰੀ ਗੰਗਸਰ ਦੇ ਮੋਰਚੇ) ਦਾ ਕੀ ਹਾਲ ਹੈ ?

'ਸਤਿਗੁਰੂ ਦੀਆਂ ਮਿਹਰਾਂ ਹਨ। ਮੋਰਚਾ ਫ਼ਤਹਿ ਹੋਇਆ ਸਮਝੋ।'

'ਕਿਵੇਂ ਜੀ ? ਕੁਝ ਪਤਾ ਦਿਉ।'

'ਅੰਗਰੇਜ਼ ਨੂੰ ਪਹਿਲਾਂ ਯਕੀਨ ਸੀ ਕਿ ਗੰਗਸਰ ਦੇ ਪਹਿਲੇ ਪੰਜ ਸੌ ਸਿੰਘਾਂ ਦੀ ਸ਼ਹੀਦੀ ਜਥੇ ਨੂੰ, ਗੰਨਾਂ ਤੇ ਗੋਲੀਆਂ ਨਾਲ ਭੁੰਨੇ ਜਾਣ ਦੇ ਡਰੋਂ ਦੂਜਾ ਜਥਾ ਹੁਣ ਅਕਾਲੀਆਂ ਪਾਸੋਂ ਪੂਰਾ ਨਹੀਂ ਹੋਣ ਲੱਗਾ।

ਪਰ ਸੀ. ਆਈ. ਡੀ. ਦੀ ਇਸ ਰਿਪੋਟ ਤੋਂ ਪੰਜਾਬ ਦਾ ਗਵਰਨਰ ਕੰਬਣ ਲੱਗ ਗਿਆ ਜਦੋਂ ਉਸ ਨੇ ਇਹ ਪੜ੍ਹਿਆ ਕਿ :—

'ਅੱਜ ਸ੍ਰੀ ਅਕਾਲ ਤਖ਼ਤ ਦੇ ਹਜ਼ੂਰ, ਗੰਗਸਰ ਲਈ ਪੰਜ ਸੌ ਸਿੰਘਾਂ ਦਾ ਦੂਜਾ ਜਥਾ ਪੂਰਾ ਹੋ ਕੇ ਵੀ ਸੈਂਕੜੇ ਸਿੰਘਾਂ ਨੇ ਤੀਜੇ ਜਥੇ ਲਈ ਆਪਣੇ ਨਾਂ ਦਰਜ ਕਰਵਾ ਦਿੱਤੇ ਹਨ।'

ਸ਼ੁਕਰ ਹੈ ! ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਸ਼ੁਕਰ ਹੈ ਤੇਰਾ !! ਤੂੰ ਆਪਣੇ ਸੇਵਕਾਂ ਦਾ ਸਦਾ ਸਹਾਈ ਹੈਂ। 'ਨਾਲੇ ਆਪ ਦੀ ਅਗਵਾਈ ...' ਮੇਜਰ ਨੇ ਕਿਹਾ।

ਸਿੰਘ ਜੀ ਨੇ ਏਨਾ ਸੁਣ ਕੇ ਹੀ ਮੇਜਰ ਦੀ ਗੱਲ ਵਿੱਚ ਹੀ ਟੋਕ ਦਿੱਤੀ ਤੇ ਕਿਹਾ :—

'ਜੀ ! ਮੇਜਰ ਸਾਹਿਬ ! ਜਿੱਤ ਸਦਾ ਖਾਲਸੇ ਦੇ ਚਰਨ ਚੁੰਮਦੀ ਹੈ, ਗੁਰੂ ਸਦੀਵ ਕਾਲ ਖਾਲਸੇ ਦਾ ਸਹਾਈ ਹੁੰਦਾ ਹੈ ਜੇ ਖਾਲਸਾ ਗੁਰੂ ਦੇ ਹੁਕਮਾਂ ਅਨੁਸਾਰ ਨਿਆਰਾ ਖਾਲਸਾ ਬਣਿਆ ਰਹਿ ਸਕੇ ਤਾਂ।'

'ਨਿਆਰੇ' ਤੋਂ ਜੀ ! ਤੁਹਾਡਾ ਕੀ ਭਾਵ ?

'ਨਿਰਾਲਾ, ਦੁਨੀਆਂ ਦੇ ਪ੍ਰਚਲਤ ਜੀਵਨ ਢੰਗ ਅਤੇ ਜੀਵਨ ਮਨੋਰਥ ਨਾਲੋਂ ਵੱਖਰਾ ਵਿਕੋਲਿਤਰਾ, ਜਿਵੇਂ ਕਿ ਨਿਰਾਲੇ ਖਾਲਸੇ ਦੀ ਸਿਆਸਤ (ਰਾਜਨੀਤੀ) ਵੀ ਦੁਨੀਆਂ ਨਾਲੋਂ ਨਿਆਰੀ ਹੈ।

ਦੁਨੀਆਂ ਤਾਂ ਸਿਆਸਤ ਵਿੱਚ ਝੂਠ, ਫਰੇਬ, ਪਖੰਡ ਅਤੇ ਧੋਖਾ ਆਦਿ ਸਭ ਕੁਝ ਕਰ ਲੈਣਾ ਰਵਾ ਸਮਝਦੀ ਹੈ ਤੇ ਇਹਨੂੰ ਜਾਇਜ਼ ਆਖਦੀ ਹੈ ਪਰ ਸਾਹਿਬ ਕਲਗੀਧਰ ਆਪਣੇ ਨਿਆਰੇ ਖਾਲਸੇ ਲਈ ਨਿਰਾਲਾ ਫੁਰਮਾਨ ਜਾਰੀ ਕਰਦੇ ਰਹਿੰਦੇ ਹਨ :—

**"ਹਮੂ ਮਰਦ ਬਾਇਦ ਸ਼ਵੱਦ ਸੁਖਨਿ ਵਰ ।**
**ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ।।"**

ਭਾਵ-ਮਰਦ (ਸੂਰਬੀਰ) ਅਖਵਾਉਣ ਵਾਲੇ ਹਰ ਆਦਮੀ ਨੂੰ ਚਾਹੀਦਾ ਹੈ ਕਿ ਉਹ ਸੁਖਨ ਦਾ ਪੂਰਾ ਹੋਵੇ ਪਰ ਏਦਾਂ ਨਹੀਂ ਕਿ ਉਹਦੇ ਮਨ ਵਿੱਚ ਹੋਰ ਤੇ ਮੁੱਖ ਹੋਰ ਵਿੱਚ ਹੋਵੇ।

ਸਿਆਸਤ ਨੂੰ ਧਰਮ ਦੇ ਕੁੰਡੇ ਹੇਠ ਰੱਖਣਾ, ਦੇਸ਼ ਕੌਮ ਤੇ ਮਨੁੱਖਤਾ ਦੀ ਸੇਵਾ ਸਹਾਇਤਾ ਲਈ ਖਾਲਸੇ ਵਿੱਚ— **'ਧਰਮ ਯੁਧ ਕਾ ਚਾਉ'** ਪੈਦਾ ਕਰਨਾ, ਵਿਹਾਰ ਵਰਤੋਂ ਵਿੱਚ ਸਚ, ਇਨਸਾਫ਼ ਦਰਦ, ਤਰਸ ਤੇ ਸਾਰੀ ਮਨੁੱਖਤਾ ਨਾਲ ਪ੍ਰੇਮ ਕਰਨ ਨੂੰ ਹੀ ਪ੍ਰਭੂ ਪ੍ਰਾਪਤੀ ਦਾ ਵਸੀਲਾ ਦਰਸਾਣਾ ਤੇ ਇਹੋ ਹੀ ਦੁਨੀਆਂ ਨਾਲੋਂ ਨਿਆਰਾ ਤੇ ਨਿਰਾਲਾਪਨ ਹੈ।'

"ਵਾਹ ! ਸੁਆਦ ਆ ਗਿਆ ! ਸਾਡੀ ਤਾਂ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਸਫ਼ਲ ਹੋ ਗਈ। ਧੰਨਵਾਦ", ਮੇਜਰ ਨੇ ਕਿਹਾ—

"ਮੇਜਰ ਸਾਹਿਬ ! ਇੱਕ ਵਾਰ ਨਹੀਂ ਹਜ਼ਾਰ ਵਾਰ ਧੰਨਵਾਦ ਕਰੋ ਗੁਰੂ ਗੋਬਿੰਦ ਸਿੰਘ ਜੀ ਦਾ, ਜਿਸ ਨੇ ਮਨੁੱਖੀ ਜੀਵਨ ਦੀ ਸਰਬ-ਪਖੀ ਸੰਪੂਰਨਤਾ ਦਾ ਨਾਂ 'ਖ਼ਾਲਸਾ' (ਨਿਰੋਲ ਸ਼ੁਧ ਇਨਸਾਨ) ਰੱਖਿਆ ਤੇ ਇਸ ਬਾਰੇ ਆਖਿਆ'

**'ਜਬ ਲਗ ਰਹੇ ਖਾਲਸਾ ਨਿਆਰਾ**
**ਤਬ ਲਗ ਤੇਜ ਦੀਉ ਮੈਂ ਸਾਰਾ।'**

ਪਰ ਖ਼ਾਲਸੇ ਦੀ ਸਰਵੋਤਮ ਸਿਫ਼ਤ ਤੇ ਇਸ ਦੀ ਪਛਾਣ ਦੀ ਕਸਵੱਟੀ ਆਪ ਨੇ ਇਹ ਕਾਇਮ ਕੀਤੀ ਕਿ ਮੇਰਾ 'ਖਾਲਸਾ

**'ਜਾਗਤ ਜੋਤ ਜਪੈ ਨਿਸ ਬਾਸੁਰ'**

ਦੀ ਵਿਵਸਥਾ ਵਿੱਚ ਵਿਚਰ ਰਿਹਾ ਹੋਵੇ।

ਮੇਜਰ ਨੇ ਘੜੀ ਵੱਲ ਵੇਖਿਆ ਤੇ ਆਖਿਆ—'ਸਰਦਾਰ ਜੀ ! ਹੁਣ ਅਸੀਂ ਆਗਿਆ ਮੰਗਦੇ ਹਾਂ। ਸਾਨੂੰ ਅਸੀਸ ਦਿਉ, ਸਾਡੇ ਲਈ ਅਰਦਾਸਾ ਕਰੋ। ਗੁਰੂ ਕਲਗੀਆਂ ਵਾਲਾ ਸਾਡੀ ਸਹਾਇਤਾ ਕਰੇ, ਖ਼ਾਲਸੇ ਦੀ ਹਰ ਮੈਦਾਨ ਵਿੱਚ ਫ਼ਤਹਿ ਹੋਵੇ।'

'ਅਸੀਸ ਤਾਂ ਆਪ, ਅਸੀਸਾਂ ਦੇਣ ਦੀ ਸਮਰੱਥਾ ਰੱਖਣ ਵਾਲੇ ਗੁਰੂ ਰਾਮਦਾਸ ਜੀ (ਹਰਿਮੰਦਰ ਜੀ ਵਲ ਹੱਥ ਕਰ ਕੇ) ਤੋਂ ਲਵੋ। ਮੈਂ ਤਾਂ ਬਿਨੈ ਕਰਦਾ ਹਾਂ ਕਿ ਜਿਸ ਮੁਹਿੰਮ ਨੂੰ ਸੋਧਣ ਲਈ ਆਪ ਜਾ ਰਹੇ ਹੋ, ਉਥੇ ਹੀ ਸਾਰਾਗੜ੍ਹੀ ਵਿੱਚ ਤੁਹਾਡੇ ਉਹਨਾਂ ਬਜ਼ੁਰਗਾਂ ਦੀਆਂ ਯਾਦਾਂ ਸਾਂਭੀਆਂ ਪਈਆਂ ਹਨ ਜਿਨ੍ਹਾਂ ਦੀ ਸੂਰਬੀਰਤਾ ਕੁਰਬਾਨੀ ਤੇ ਦਲੇਰੀ ਨੇ ਦੁਨੀਆਂ ਨੂੰ ਹੈਰਾਨ ਕਰ ਦਿੱਤਾ ਸੀ। ਕੌਮ ਦੀ ਸ਼ਾਨ ਨੂੰ ਜਿਨ੍ਹਾਂ ਨੇ ਚਾਰ-ਚੰਨ ਲਾਏ ਸਨ।

'ਆਪ ਵੀ ਆਪਣੀ ਡਿਊਟੀ ਦੇ ਵਫ਼ਾਦਾਰ ਰਹਿਣਾ, ਕੌਮ ਦੀ ਆਨ ਸ਼ਾਨ ਕਾਇਮ ਰੱਖਣਾ, ਤੁਹਾਡੇ ਕੀਤੇ ਹਰ ਕਰੱਤਵ ਤੋਂ ਤੁਹਾਡੀ ਆਪਣੀ ਇਜ਼ਤ-ਸ਼ੁਹਰਤ ਤਾਂ ਕੁਝ ਘੱਟ ਪਰ ਤੁਹਾਡੀ ਕੌਮ ਦੀ ਬਹੁਤੀ ਵੱਧ ਹੋਵੇਗੀ।'

ਇੰਨਾ ਆਖ ਦੁਪਾਸੀ ਹੱਥ ਜੁੜੇ, ਸੀਸ ਨਿਵੇਂ, ਸਿੰਘ ਜੀ ਕੰਬਲ ਦੀ ਬੁਕਲ ਮਾਰ ਅਹੁ ਗਏ. ਅਹੁ ਗਏ ਹੋ ਗਏ।

ਮੈਂ ਆਪਣੇ ਕੋਲ ਬੈਠੇ ਇੱਕ ਸੱਜਣ ਨੂੰ ਪੁੱਛਿਆ, "ਇਹ ਕੰਬਲ ਵ੍ਹਾਲੇ ਸੱਜਣ ਕੌਣ ਸਨ ?"

ਜੁਆਬ ਮਿਲਿਆ, **ਸ: ਤੇਜਾ ਸਿੰਘ ਜੀ ਸਮੁੰਦਰੀ'**

ਨਾਮ ਸੁਣਨ ਦੀ ਦੇਰ ਹੀ ਸੀ ਕਿ ਮਨ ਵਜਦ ਵਿੱਚ ਆ ਗਿਆ ਤੇ ਆਪ ਮੁਹਾਰੇ ਮੂੰਹੋਂ ਨਿਕਲ ਗਿਆ, ਸਿੱਖ ਕੌਮ ਦਾ ਇਤਨਾ ਵੱਡਾ ਲੀਡਰ ਤੇ ਭਗਤੀ ਵਿੱਚ ਇਸ ਤਰ੍ਹਾਂ ਗੜੂੰਦ, ਇਤਨੀ ਨਿਮਰਤਾ, ਕੈਸੀ ਸੁਚੱਜੀ ਜੀਵਨ ਜਾਚ, ਹਉਮੈ, ਆਕੜ ਦਾ ਨਾਮ ਨਿਸ਼ਾਨ ਨਹੀਂ **"ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ"**(ਪੰਨਾ ੧੩੮੪/੫) ਇਸ ਤੁਕ ਤੇ ਪੂਰੀ ਤਰ੍ਹਾਂ ਚਲਣ ਵਾਲਾ ਸਿੱਖ ਪੰਥ ਦਾ ਮਹਾਨ ਆਗੂ। ਸਤਿਕਾਰ ਤੇ ਸ਼ਰਧਾ ਦੀ ਬੋਲੀ ਵਿੱਚ ਮੇਰੇ ਮੂੰਹੋਂ ਮੇਰੇ ਲੂੰ ਲੂੰ ਵਿੱਚੋਂ 'ਧੰਨ ਗੁਰਸਿੱਖ ਭਾਈ ਤੇਜਾ ਸਿੰਘ' ਜੀ ਵਾਰ-ਵਾਰ ਨਿਕਲ ਰਿਹਾ ਸੀ। [ਪਾਠਕ ਜੀ ? ਇਹੋ ਜਿਹਾ ਜੀਵਨ ਹੁੰਦਾ ਸੀ ਸਾਡੇ ਪੁਰਾਤਨ ਸਿੱਖ ਆਗੂਆਂ ਦਾ। ਅੱਜ ਤੋਂ ੬੫ ਵਰ੍ਹੇ ਪਹਿਲਾਂ ਕਦੇ ਸਮੁੰਦਰੀ ਜੀ ਅਤੇ ਉਹਨਾਂ ਦੇ ਹੋਰ ਸੈਂਕੜੇ 'ਬੰਦਗੀ' ਵਿੱਚ ਜੁੜਨ ਵਾਲੇ ਸਾਥੀਆਂ ਨੇ ਸ਼ਹੀਦੀਆਂ ਦੇ ਕੇ ਗੁਰਦੁਆਰੇ ਆਜ਼ਾਦ ਕਰਵਾਏ ਸਨ। ਉਹਨਾਂ ਦੀਆਂ ਯਾਦਾਂ ਨੂੰ ਲਿਖਣ ਲੱਗਿਆਂ ਅੱਖਾਂ ਗਿੱਲੀਆਂ ਹੋ ਜਾਂਦੀਆਂ ਹਨ ਇਹ ਸੋਚ ਕੇ, ਕੈਸੇ ਸਨ ਉਹ ਜੋ ਰੱਬੀ ਭਉ ਵਿੱਚ ਵਿਚਰਨ ਵਾਲੇ, ਗੁਰਸਿੱਖੀ ਦੀ ਖ਼ੁਸ਼ਬੂ ਫੈਲਾਉਣ ਵਾਲੇ, ਨਿਸ਼ਕਾਮ ਆਗੂ, ਨਿਸ਼ਕਾਮ ਲੀਡਰ ਤੇ ਅੱਜ ਚੌਧਰ ਦੀ ਖਾਤਰ, ਕੁਰਸੀ ਦੀ ਖਾਤਰ, ਪੈਸੇ ਦੀ ਖਾਤਰ ਆਪਣਾ ਈਮਾਨ. ਆਪਣਾ ਧਰਮ, ਆਪਣੀ ਅਣਖ ਤੇ ਇੱਜ਼ਤ ਸਭ ਕੁਝ ਵੇਚ ਦੇਣ ਵਾਲੇ ਪੰਥ ਤੋਂ ਬੇਮੁਖ ਹੋਣ ਵਾਲੇ ਸਿੱਖ ਆਗੂ ਜੋ ਸਿੱਖੀ ਦਾ ਬੁਰਕਾ ਪਾ ਕੇ, ਸਿੱਖੀ ਸਿਧਾਤਾਂ ਤੇ ਸਿੱਖੀ ਕਰੈਕਟਰ ਦਾ ਮਜ਼ਾਕ ਉਡਾ ਰਹੇ ਹਨ। ਕੀ ਸਿੱਖ ਆਗੂ 'ਸਮੁੰਦਰੀ' ਜੀ ਦੀ ਮਹਾਨ ਜੀਵਨ ਜਾਚ ਤੋਂ ਕੋਈ ਸੇਧ ਲੈ ਸਕਣਗੇ ? ਕੀ ਸਿੱਖ ਸੰਗਤਾਂ 'ਸਮੁੰਦਰੀ' ਜੀ ਵਰਗੇ ਸਿੱਖ ਆਗੂ ਚੁਣਨ ਲਈ ਹੰਭਲਾ ਮਾਰਨਗੀਆਂ ?]

ਸੁਬਹਾਨ ਅੱਲਾ !

ਸ਼ੀਸ਼ੇ ਵਿੱਚ ਆਪਣੀਆਂ ਸੋਹਣੀਆਂ ਤੇ ਕੁੰਡਲ-ਦਾਰ ਮੁੱਛਾਂ ਨੂੰ ਵੇਖ ਕੇ ਉਸ ਨੇ ਆਖਿਆ।

'ਹੁਣ ਤਾਂ ਮੈਨੂੰ ਕੋਈ ਭੀ ਨਹੀਂ ਪਹਿਚਾਣ ਸਕਦਾ। ਕਾਫ਼ਰਾਂ ਨੂੰ ਤਾਂ ਕੀ ਸ਼ੱਕ ਪੈਣਾ ਏ, ਮੈਨੂੰ ਤੇ ਆਪ ਆਪਣੇ ਆਪ ਤੇ ਸ਼ੱਕ ਪੈ ਰਿਹਾ ਹੈ ਕਿ ਕਿਤੇ ਮੈਂ ਭੀ ਤਾਂ ਕਾਫ਼ਰ (ਸਿੱਖ) ਨਹੀਂ ਹਾਂ।' ਉਸ ਦੇ ਬੁਲ੍ਹਾਂ ਦੀ ਮੁਸਕਰਾਹਟ ਹਾਸੇ ਵਿੱਚ ਬਦਲ ਗਈ ਤੇ ਸਾਰਾ ਕਮਰਾ ਇੱਕ ਗੁੰਬਜ਼ ਵਾਂਗ ਗੂੰਜ ਉੱਠਿਆ।

ਉਹ ਘਰੋਂ ਬਾਹਰ ਨਿਕਲ ਪਿਆ। ਉਹ ਡਰਦਾ ਸੀ ਕਿ ਕਿਤੇ ਕਿਸੇ ਮੋਮਨ ਦੀ ਛੁਰੀ ਉਸ ਦੀਆਂ ਆਂਦਰਾਂ ਨੂੰ ਬਾਹਰ ਹੀ ਨਾ ਕੱਢ ਕੇ ਰੱਖ ਦੇਵੇ। ਉਹ ਛੇਤੀ ਸਿੱਖ ਫ਼ੌਜਾਂ ਦੇ ਕੈਂਪ ਵੱਲ ਵਧਿਆ, ਉਹ ਮੁਸਲਮਾਨ ਜਾਸੂਸ ਸੀ।

ਮੁਲਤਾਨ ਦੀ ਲੜਾਈ ਜ਼ੋਰਾਂ ਤੇ ਸੀ, ਨਵਾਬ ਤੇ ਉਸ ਦੇ ਸੱਤੇ ਪੁੱਤਰ ਗਾਜ਼ੀਆਂ ਦੇ ਬੇਪਨਾਹ ਹਜੂਮ ਨੂੰ ਹੱਲਾ ਸ਼ੇਰੀ ਦੇ ਰਹੇ ਸਨ। ਬਾਹਰੋਂ ਫੌਜਾਂ ਹਾਰ ਚੁੱਕੀਆਂ ਸਨ, ਕਿਲ੍ਹੇ ਨੂੰ ਘੇਰਾ ਪੈ ਚੁੱਕਾ ਸੀ। ਨਵਾਬ ਨੂੰ ਮਾਣ ਸੀ, ਆਪਣੇ ਗਾਜ਼ੀਆਂ ਦਾ ਤੇ ਉਸ ਤੋਂ ਭੀ ਵੱਧ ਆਪਣੇ ਮਜ਼ਬੂਤ ਕਿਲ੍ਹੇ ਦਾ।

ਸ਼ੇਰੇ ਪੰਜਾਬ ਦੀਆਂ ਤੋਪਾਂ ਬੇਕਾਰ ਹੋ ਚੁੱਕੀਆਂ ਸਨ, ਕਿਲ੍ਹੇ ਦੀ ਬਣਾਵਟ ਤੇ ਪਕਿਆਈ ਇਸ ਢੰਗ ਦੀ ਸੀ ਕਿ ਮਾਮੂਲੀ ਗੋਲੇ ਉਸ ਦੀ ਕੰਧ ਨੂੰ ਛੂਹ ਭੀ ਨਹੀਂ ਸਨ ਸਕਦੇ।

ਨਵਾਬ ਕੋਲ ਕਿਲ੍ਹੇ ਵਿੱਚ ਕਾਫ਼ੀ ਰਾਸ਼ਨ ਤੇ ਸਾਮਾਨ ਸੀ। ਉਹ ਮਹੀਨਿਆਂ ਬੱਧੀ ਘੇਰੇ ਦਾ ਟਾਕਰਾ ਕਰ ਸਕਦਾ ਸੀ। ਕਿਲ੍ਹੇ ਦੇ ਬੂਹੇ ਤੇ ਹਾਥੀ ਭਜਾਏ ਗਏ ਸਨ। ਬਰੂਦ ਦੇ ਪਲੀਤੇ ਬਾਲੇ ਗਏ ਸਨ। ਪਰ ਫਤਹਿ ਹੁੰਦੀ ਨਜ਼ਰ ਨਹੀਂ ਸੀ ਆਉਂਦੀ।

ਨਵਾਬ ਖੁਸ਼ ਸੀ ਕਿ ਸ਼ੇਰੇ-ਪੰਜਾਬ ਦੀਆਂ ਫ਼ੌਜਾਂ ਆਪੇ ਅੱਕ ਕੇ ਤੁਰ ਜਾਣਗੀਆਂ ਤੇ ਸ਼ੇਰੇ-ਪੰਜਾਬ ਉਦਾਸ ਸੀ ਕਿ ਸਾਰੀ ਜਿੱਤ ਹਾਰ ਵਿੱਚ ਬਦਲ ਰਹੀ ਸੀ, ਫ਼ੌਜ ਵਿੱਚ ਬੀਮਾਰੀ ਫੈਲ ਰਹੀ ਸੀ। ਮੁਲਤਾਨ ਦੀ ਗਰਮੀ ਸਿੱਖ ਫ਼ੌਜਾਂ ਲਈ ਮੁਸੀਬਤ ਬਣੀ ਹੋਈ ਸੀ ਤੇ ਸਭ ਤੋਂ ਵੱਧ ਸੀ ਕਿਲ੍ਹੇ ਦੀ ਪਕਿਆਈ।

ਇਕਾ ਇਕ ਸਾਰੀ ਫ਼ੌਜ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ ਜਦ ਅਕਾਲੀ ਫੂਲਾ ਸਿੰਘ ਦੀ ਨਿਹੰਗ ਫ਼ੌਜ ਨੇ ਆ ਫ਼ਤਹਿ ਬੁਲਾਈ, ਉਦਾਸ ਸਿੰਘਾਂ ਦੇ ਚਿਹਰੇ ਗੁਲਾਬ ਦੇ ਫੁਲ ਵਾਂਗ ਖਿੜ ਗਏ, ਸਾਰਿਆਂ ਨੂੰ ਹੁਣ ਆਸ ਸੀ ਕਿ ਕਿਲ੍ਹਾ ਫ਼ਤਹਿ ਹੋ ਜਾਵੇਗਾ।

ਭਾਰੀ ਸਪੈਸ਼ਲ ਤੋਪ ਲਿਆਂਦੀ ਗਈ ਤੇ ਕਿਲ੍ਹੇ ਤੇ ਗੋਲੇ ਦਾਗੇ ਗਏ। ਪਰ ਬਦ-ਕਿਸਮਤੀ ਨਾਲ ਤੋਪ ਦੇ ਪਹੀਏ ਦਾ ਧੁਰਾ ਟੁੱਟ ਗਿਆ। ਸਿੱਖ ਫ਼ੌਜਾਂ ਦਾ ਜੋਸ਼ ਇੰਨੇ ਸਮੇਂ ਦੀ ਭੀ ਆਗਿਆ ਨਹੀਂ ਸੀ ਦਿੰਦਾ ਕਿ ਧੁਰੇ ਦੇ ਬਣਨ ਤੱਕ ਇੰਤਜ਼ਾਰ ਕੀਤਾ ਜਾਵੇ।

"ਮੈਂ ਧੁਰੇ ਦੀ ਥਾਂ ਤੇ ਆਪਣਾ ਮੋਢਾ ਦਿੰਦਾ ਹਾਂ, ਤੁਸੀਂ ਤੋਪ ਦਾਗੋ" ਇੱਕ ਸਿੰਘ ਨੇ ਅੱਗੇ ਵਧ ਕੇ ਕਿਹਾ।

ਨਹੀਂ ! ਨਹੀਂ ! ਇਹ ਮਾਣ ਮੈਨੂੰ ਮਿਲਣਾ ਚਾਹੀਦਾ ਹੈ, ਜੇ ਮੇਰੇ ਸਰੀਰ ਦੇ ਨਾਸ਼ ਹੋਣ ਤੇ ਖ਼ਾਲਸੇ ਦਾ ਨਿਸ਼ਾਨ ਕਿਲ੍ਹੇ ਤੇ ਝੂਲ ਜਾਵੇ ਤਾਂ ਮੈਂ ਆਪਣੇ ਧੰਨ ਭਾਗ ਸਮਝਾਂਗਾ।" ਦੂਜੇ ਗੱਭਰੂ ਨੇ ਪਹਿਲੇ ਨੂੰ ਪਰ੍ਹਾਂ ਹਟਾਂਦਿਆਂ ਹੋਇਆ ਕਿਹਾ।

ਇਹ ਕਿਵੇਂ ਹੋ ਸਕਦਾ ਹੈ ਕਿ ਜਥੇਦਾਰ ਤਾਂ ਪਿਛੇ ਰਹੇ ਤੇ ਸ਼ਹਾਦਤ ਦਾ ਪਿਆਲਾ ਤੁਸੀ ਛੱਕ ਜਾਵੋ, ਜਥੇਦਾਰ ਨੇ ਆਪਣਾ ਮੋਢਾ ਨੀਵਾਂ ਕਰਦਿਆਂ ਹੋਇਆਂ ਕਿਹਾ।

ਹਰ ਇੱਕ ਝਗੜ ਰਿਹਾ ਸੀ। ਮੌਤ ਸਾਹਮਣੇ ਦਿੱਸ ਰਹੀ ਸੀ ਕਿ ਜੋ ਵੀ ਤੋਪ ਹੇਠਾਂ ਮੋਢਾ ਦੇਵੇਗਾ, ਗੋਲੇ ਦੇ ਚਲਣ ਦੇ ਨਾਲ ਹੀ ਉਹ ਫੀਤੇ ਫੀਤੇ ਹੋ ਜਾਵੇਗਾ।

ਬੁੱਢੇ ਝਗੜ ਰਹੇ ਸਨ ਕਿ ਹੱਕ ਸਾਡਾ ਹੈ, ਤੇ ਨੌਜਵਾਨ ਕਹਿ ਰਹੇ ਸਨ ਕਿ ਤਜਰਬੇਕਾਰਾਂ ਦੀ ਅਜੇ ਲੋੜ ਹੈ, ਸਾਨੂੰ ਅਲ੍ਹੜਾਂ ਨੂੰ ਸ਼ਹੀਦੀ ਪਾਉਣ ਦਿਓ।

ਅਖ਼ੀਰ ਸਮਝੌਤਾ ਹੋ ਗਿਆ। ਇੱਕ ਇੱਕ ਤੋਪ ਦੇ ਹੇਠਾਂ ਮੋਢਾ ਡਾਹੁੰਦਾ ਗਿਆ ਤੇ ਗੋਲੇ ਚਲਦੇ ਗਏ।

ਇਕ, ਦੋ, ਤਿੰਨ, ਚਾਰ ... ਗਿਣਤੀ ਛੱਬੀਆਂ ਸਤਾਈਆਂ ਤੇ ਜਾ ਅੱਪੜੀ।

"ਯਾ ਖ਼ੁਦਾ ! ਇਹ ਇਨਸਾਨ ਹਨ ਕਿ ਫਰਿਸ਼ਤੇ" ਮੁਸਲਮਾਨ ਸੂਹੀਆ ਕਹੇ ਤੋਂ ਬਿਨਾ ਨਾ ਰਹਿ ਸਕਿਆ। ਪਰ ਉਸ ਦੀ ਆਵਾਜ਼ ਕੇਵਲ ਉਸ ਦੇ ਕੰਨ ਹੀ ਸੁਣ ਸਕੇ। ਹੁਣ ਉਸਨੂੰ ਸ਼ਰਮ ਮਹਿਸੂਸ ਹੋਣ ਲੱਗ ਪਈ ਤੇ ਉਹ ਤੋਪ ਵੱਲ ਵਧਿਆ। ਉਸ ਨੂੰ ਇਹ ਚੇਤਾ ਹੀ ਨਾ ਰਿਹਾ ਕਿ ਉਹ ਤਾਂ ਮੋਮਨ ਹੈ, ਕਾਫ਼ਰਾਂ ਲਈ ਤੋਪ ਹੇਠ ਮੋਢਾ ਕਿਉਂ ਦੇਵੇ ?

ਉਸ ਦੀ ਸ਼ਕਲ ਸੂਰਤ ਅਤੇ ਲਿਬਾਸ ਤਾਂ ਕੇਵਲ ਸਿੱਖਾਂ ਦੇ ਭੇਤ ਲੈਣ ਹਿਤ ਹੀ ਸੀ, ਮਰਨ ਲਈ ਤਾਂ ਨਹੀਂ ਸੀ। ਪਰ ਉਹ ਕਰੇ ਵੀ ਕੀ ? ਸ਼ਮਾਂ ਬਲ ਰਹੀ ਸੀ ਤੇ ਪਤੰਗੇ ਸੜ ਰਹੇ ਸਨ। ਉਹ ਭਾਵੇਂ ਪਤੰਗਾ ਨਹੀਂ ਸੀ, ਪਰ ਸ਼ਕਲ ਤਾਂ ਉਸ ਪਤੰਗਿਆਂ ਵਰਗੀ ਹੀ ਬਣਾਈ ਹੋਈ ਸੀ। ਉਹ ਕਿਵੇਂ ਪਿਛਾਂਹ ਹਟਦਾ। ਇਹ ਉਸ ਲਈ ਮੁਸ਼ਕਲ ਸੀ।

ਉਹ ਭੀ ਮੋਢਾ ਦੇਣ ਲਈ ਤੋਪ ਵੱਲ ਵਧਿਆ ਅਤੇ ਗੋਲੇ ਦੇ ਚਲਣ ਦੇ ਨਾਲ ਹੀ ਉਹ ਫੀਤੇ ਹੋ ਕੇ ਸਿੱਖੀ ਦੇ ਭੇਸ ਦੀ ਲਾਜ ਰੱਖ ਗਿਆ।

# ਤੀਨੇ ਓਜਾੜੇ ਕਾ ਬੰਧੁ

ਈਸਾਈਆਂ ਦੇ ਪਰੇਮ ਨਗਰ ਵਿੱਚ ਬੜੀ ਗਹਿਮਾ ਗਹਿਮ ਸੀ। ਕ੍ਰਿਸਮਿਸ ਦੇ ਸਾਲਾਨਾ ਜਲਸੇ ਵਿੱਚ ਸਰਬ ਧਰਮ ਸੰਮੇਲਨ ਰੱਖਿਆ ਹੋਇਆ ਸੀ। ਜਨਤਾ ਧਾਰਮਿਕ ਆਗੂਆਂ ਦੇ ਵਖਿਆਨ ਸੁਣਨ ਲਈ ਬੇਚੈਨ ਹੋ ਰਹੀ ਸੀ। ਸਿਕਦਿਆਂ ਨੂੰ ਸੱਤ ਵਜੇ ਕੰਮ ਸ਼ੁਰੂ ਹੋਇਆ। ਪਹਿਲੇ ਮੁਸਲਮਾਨਾਂ ਦੇ ਨੁਮਾਇੰਦੇ ਨੇ ਕਿਹਾ, "ਸੱਜਣੋ ! ਇਸਲਾਮ ਅਲਲ੍ਹਾ ਦਾ ਦੀਨ ਹੈ, ਮੋਮਨਾਂ ਨੂੰ ਧੁਰੋਂ ਮਿਲਿਆ ਹੈ। ਇਹ ਮਸਾਵਾਤ ਦਾ ਮੁਦਈ ਹੈ, ਸਾਰੀ ਦੁਨੀਆਂ ਨੂੰ ਇੱਕ ਨਿਗਾਹ ਨਾਲ ਦੇਖਦਾ ਹੈ। ਅਲਲ੍ਹਾ ਦਾ ਨੂਰ ਜਗਤ ਵਿੱਚ ਫੈਲਾਂਦਾ ਹੈ, ਇਸ ਤੇ ਚਲਦਿਆਂ ਜੰਨਤ ਦੇ ਅਧਿਕਾਰੀ ਹੋਈਦਾ ਹੈ। ਅਲ੍ਹਾ ਦੀ ਯਾਦ ਲਈ ਇਸਲਾਮੀ ਸ਼ਰੀਅਤ ਦਾ ਮੰਨਣਾ ਲਾਜ਼ਮੀ ਹੈ, ਕਿਉਂ ਜੁ ਇਸ ਵਿੱਚ ਹਲਾਲ ਹਰਾਮ ਦੀ ਤਮੀਜ਼ ਦਿੱਤੀ ਗਈ ਹੈ। ਬਿਨਾਂ ਰੋਜ਼ੀ ਹਲਾਲ ਦੀ ਖਾਣ ਦੇ ਇਨਸਾਨੀ ਮਨ ਯਾਦ ਵਿੱਚ ਨਹੀਂ ਲੱਗ ਸਕਦਾ ਸ਼ਰੀਅਤ ਸਾਡੇ ਸਾਹਮਣੇ ਖੋਲ੍ਹ ਕੇ ਹਲਾਲ ਚੀਜ਼ਾਂ ਦੇ ਖਾਣ ਲਈ ਤੇ ਹਰਾਮ ਵਸਤਾਂ ਤੋਂ ਬਚਣ ਲਈ ਬਿਆਨ ਰੱਖਦੀ ਹੈ। ਇਹੀ ਕਾਰਣ ਹੈ ਜੁ ਇਸਲਾਮ ਵਿੱਚ ਆ ਕੇ ਲੋਕਾਂ ਨੂੰ ਬੜਾ ਮਰਤਬਾ ਹਾਸਲ ਹੈ ਕਿਉਂ ਜੁ ਉਨ੍ਹਾਂ ਦਾ ਖਾਣ ਪਹਿਰਾਨ ਸ਼ਰੀਅਤ ਦੇ ਅਨੁਸਾਰ ਹੁੰਦਾ ਹੈ।

ਘੰਟੀ ਵਜ ਗਈ, ਕਾਜ਼ੀ ਸਾਹਿਬ ਬੈਠੇ ਤਾਂ ਪੰਡਿਤ ਜੀ ਦੀ ਵਾਰੀ ਆਈ। ਬ੍ਰਾਹਮਣ ਦੇਵਤਾ ਨੇ ਕਿਹਾ—"ਸੱਜਣੋਂ ! ਕਈ ਜਨਮਾਂ ਦੇ ਪੁੰਨ ਕਰਮਾਂ ਦਾ ਫਲ ਮਨੁੱਖ ਨੂੰ ਹਿੰਦੂ ਦਾ ਜਾਮਾ ਦਿਵਾਂਦਾ ਹੈ। ਆਰਯ ਹੋਣਾ ਵੱਡੇ ਭਾਗਾਂ ਦੀ ਨਿਸ਼ਾਨੀ ਹੈ। ਹਿੰਦੂ ਮਤ ਵਿੱਚ ਮਨੁੱਖ ਦੇ ਪਾਪਾਂ ਦੀ ਨਵਿਰਤੀ ਲਈ ਬੜੇ ਬੜੇ ਦੇਵ-ਤੀਰਥ ਹਨ ਜਿੱਥੋਂ ਇਸ਼ਨਾਨ ਕੀਤਿਆਂ ਜਗਿਆਸੂ ਦੇ ਕੁਕਰਮਾਂ ਦਾ ਪ੍ਰਾਸਚਿਤ ਹੋ ਜਾਂਦਾ ਹੈ। ਸ੍ਰੀ ਭਾਗੀਰਥੀ ਗੰਗਾ, ਪਾਵਨ ਕਾਲਿੰਦਰੀ ਯਮਨਾਂ, ਤ੍ਰਿਬੇਣੀ ਕਿੱਡੇ ਕਿੱਡੇ ਮਹਾਨ ਤੀਰਥ ਹਨ। ਇਨ੍ਹਾਂ ਦੇ ਇਸ਼ਨਾਨ ਕਰ ਪਤਿਤ ਪਾਵਨ ਹੁੰਦੇ ਹਨ, ਫਿਰ ਸਾਡੇ ਮਤ ਵਿੱਚ ਜੀਵਾਂ ਦੀ ਕਲਿਆਣ ਕਰਨ ਤੇ ਸ਼ਰੇਸ਼ਟ ਗਿਆਨ ਦੇਣ ਲਈ ਜਨਤਾ ਕੋਲ ਬ੍ਰਾਹਮਣ ਸ਼ਰੇਣੀ ਹੈ। ਬ੍ਰਾਹਮਣ ਭਗਵਾਨ ਦੇ ਮੁੱਖ ਤੋਂ ਪੈਦਾ ਹੋਇਆ ਹੈ ਤੇ ਉਹ ਨੇਮ ਨਾਲ ਇਸ਼ਨਾਨ ਕਰਦਾ ਹੈ। ਪਵਿਤ੍ਰ ਰਹਿਣ ਕਰਕੇ ਉਸ ਦੇ ਵਿਚਾਰ ਵੀ ਸ਼ੁੱਧ ਹੁੰਦੇ ਹਨ। ਸੋ ਇਸ਼ਨਾਨੀ ਬ੍ਰਾਹਮਣ ਨਿੱਤ ਦੀ ਪਵਿਤ੍ਰਤਾ ਦੇ ਕਾਰਣ ਆਪਣੇ ਸ਼ੁਭ ਵਿਚਾਰਾਂ ਨਾਲ ਹਿੰਦੂ ਜਨਤਾ ਦੀ ਅਗਵਾਈ ਕਰਦਾ ਹੈ, ਜਿਸ ਕਰਕੇ ਸਹਿਜੇ ਹੀ ਉਸ ਨੂੰ ਮੁਕਤੀ-ਮਾਰਗ ਪ੍ਰਾਪਤ ਹੋ ਸਕਦਾ ਹੈ।

ਵਕਤ ਖ਼ਤਮ ਹੋ ਗਿਆ ਤਾਂ ਬੜੇ ਤੇ ਬੈਠੇ ਇੱਕ ਜੋਗੀ ਜਨ ਵੀ ਜੋ ਕੁੱਝ ਪੱਛਮੀ ਤਰੀਕੇ ਵੀ ਜਾਣਦੇ ਸਨ, ਉਠ ਕੇ ਬੋਲੇ—'ਸੱਜਣੋਂ ! ਮੈਂ ਜੋਗੀ ਹਾਂ। ਜੋਗ ਦੀ ਜੁਗਤੀ ਦੱਸਾਂਗਾ। ਮੈਂ ਤੁਹਾਨੂੰ ਮਜ਼ਹਬਾਂ ਦੀ ਬਣਤਰ ਵਿੱਚੋਂ ਕਿਸੇ ਇੱਕ ਵੱਲ ਨਹੀਂ ਪਰੇਰਦਾ ਸਗੋਂ ਇਨ੍ਹਾਂ ਸਾਰਿਆਂ ਤੋਂ ਉਤਾਹਾਂ ਵਾਪਰ ਰਹੇ ਜੋਗ ਵੱਲ ਤੁਹਾਡਾ ਧਿਆਨ ਦਿਵਾਉਂਦਾ ਹਾਂ। ਜਦ ਤੱਕ ਦੁਨੀਆਂ ਵਿੱਚ ਰੁੱਝੇ ਹੋਏ ਹੋ, ਬੰਧਨਾਂ ਵਿੱਚ ਬੱਝੇ ਹੋਏ ਹੋ, ਕੋਈ ਵੀ ਮੱਤ ਕਿਉਂ ਨਾ ਧਾਰਨ ਕਰੋ, ਕੁਝ ਬਣਨਾ ਤਾਂ ਹੈ ਨਹੀਂ। ਜੇ ਸੁੱਖ ਲੋੜਦੇ ਹੋ ਤਾਂ ਇੱਕ ਹੀ ਮਾਰਗ ਹੈ, ਛੱਡੋ, ਜੰਜਾਲ ਮਾਇਆ ਦੇ ਤੇ ਯੋਗ ਸਾਧਨਾਂ ਲਈ ਪਹਾੜਾਂ ਤੇ ਕੰਦਰਾਂ ਦਾ ਰਾਹ ਮੱਲੋ। ਨੈਪਾਲ ਦੀ ਤਰਾਈ ਗੰਗੋਤਰੀ

ਤੋਂ ਉੱਤੇ ਬੜੇ ਬੜੇ ਯੋਗੀ ਰਹਿੰਦੇ ਹਨ, ਉਨ੍ਹਾਂ ਕੋਲ ਜਾਓ ਤੇ ਯੋਗ ਦੇ ਚਮਤਕਾਰ ਸਿੱਖੋ। ਲੋਕਾਂ ਦੇ ਵਿੱਚੋਂ ਆਵਾਜ਼ਾਂ ਦਿੱਤੀਆਂ, ਇਹ ਪੁਰਾਣੀਆਂ ਗੱਲਾਂ ਨੇ ! ਕਿਸੇ ਕਿਹਾ ਘਰ ਘਾਟ ਛੱਡ ਕੇ ਜਾਣਾ ਅਮਲ ਗੋਚਰੀ ਗੱਲ ਈ ਨਹੀਂ। ਹੂ ਹਾ ਮੱਚ ਗਈ ਤੇ ਜੋਗੀ ਜੀ ਨੂੰ ਬਹਿਣਾ ਪਿਆ।

ਪ੍ਰਧਾਨ ਨੇ ਪਿਛਲੇ ਬੰਨੇ ਤੱਕਿਆ ਤਾਂ ਇੱਕ ਚਿੱਟੇ ਨੂਰਾਨੀ ਦਾੜ੍ਹੇ ਵਾਲਾ ਸਿੱਧੀ ਦਸਤਾਰ ਸਜਾਈ ਇੱਕ ਗੁਰਸਿੱਖ ਸਾਧੂ ਵੀ ਬੈਠਾ ਸੀ। ਉਸ ਨੇ ਉਸਨੂੰ ਕਿਹਾ, ਮਹਾਤਮਾ ਜੀ, ਕੁਝ ਤੁਸੀਂ ਵੀ ਉਪਦੇਸ਼ ਕਰੋ। ਸਾਧੂ ਨੇ ਕਿਹਾ, ਅਸੀਂ ਉਪਦੇਸ਼ ਨਹੀਂ ਕਰ ਸਕਦੇ, ਅਸੀਂ ਸਿੱਖ ਹਾਂ ਸਿੱਖਣ ਲਈ ਬਣਾਏ ਗਏ ਹਾਂ, ਉਪਦੇਸ਼ਣ ਲਈ ਨਹੀਂ। ਪਾਦਰੀ ਨੇ ਕਿਹਾ, ਕੀ ਤੁਹਾਡੇ ਵਿੱਚ ਕੋਈ ਉਪਦੇਸ਼ ਨਹੀਂ ਕਰਦਾ ? ਸਿੰਘ ਨੇ ਕਿਹਾ, ਨਹੀਂ ! ਉਪਦੇਸ਼ ਸਤਿਗੁਰੂ ਕਰ ਚੁੱਕੇ ਹਨ। ਉਸੇ ਉਪਦੇਸ਼ ਨੂੰ ਅਸੀਂ ਸਿੱਖ ਰਹੇ ਹਾਂ। ਉਹ ਮਨੁੱਖ ਜੀਵਨ ਦੀ ਅਵਧੀ ਤੱਕ ਅਗਵਾਈ ਕਰਦਾ ਹੈ, ਹੋਰ ਉਪਦੇਸ਼ ਦੀ ਲੋੜ ਨਹੀਂ। ਪ੍ਰਧਾਨ ਨੇ ਕਿਹਾ, ਸਤਿਗੁਰਾਂ ਦਾ ਉਪਦੇਸ਼ ਹੀ ਸੁਣਾਓ। ਸਿੰਘ ਨੇ ਗੁਟਕਾ ਕੱਢਿਆ। ਜਾਂ ਫੋਲ ਕੇ ਪੜ੍ਹਿਆ ਤਾਂ ਹੁਕਮ ਆਇਆ—

## ਧਨਾਸਰੀ ਮਹਲਾ ੧

ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
ਤੀਨੇ ਓਜਾੜੇ ਕਾ ਬੰਧੁ ॥੨॥
ਸੋ ਜੋਗੀ ਜੋ ਜੁਗਤਿ ਪਛਾਣੈ ॥
ਗੁਰ ਪਰਸਾਦੀ ਏਕੋ ਜਾਣੈ ॥
ਕਾਜੀ ਸੋ ਜੋ ਉਲਟੀ ਕਰੈ ॥
ਗੁਰ ਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥
ਆਪਿ ਤਰੈ ਸਗਲੇ ਕੁਲ ਤਾਰੈ ॥੩॥ (ਪੰਨਾ ੬੬੨/੧੨)

ਇਹ ਸੁਣਦਿਆਂ ਹੀ ਸਭ ਪਾਸਿਆਂ ਤੋਂ ਜੈ ਜੈ ਕਾਰ ਹੋਣ ਲੱਗ ਪਈ। ਲੋਕਾਂ ਨੇ ਕਿਹਾ, ਛੱਡੋ ਬਾਹਲੀਆਂ ਗੱਲਾਂ, ਇਸ ਇਕੋ ਵਿੱਚ ਸਭ ਕੁਝ ਆ ਜਾਂਦਾ ਹੈ, ਲੋਕਾਂ ਦੇ ਹੋਣਗੇ ਆਪਣੇ-ਆਪਣੇ ਪੀਰ ਪੈਗੰਬਰ, ਪਰ ਗੁਰੂ ਨਾਨਕ ਤਾਂ ਜਗਤ ਗੁਰੂ ਹੈ।

---

# ਗੁਰਸਿਖਾਂ ਕੀ ਹਰਿ ਧੂੜਿ ਦੇਹਿ

(ਪੰਨਾ ੧੪੨੪)

"ਹੌਲਦਾਰ ਸਾਹਿਬ ! ਕੀ ਉਸ ਕੁੜੀ ਵਰਗੀ ਤੁਹਾਡੀ ਵੀ ਕੋਈ ਧੀ ਭੈਣ ਹੈ ? ਸਿੱਖ ਰੰਗਰੂਟ ਨੇ ਦੂਕਾਨ ਤੇ ਸਜੀ ਧਜੀ ਬੈਠੀ ਨੌਜਵਾਨ ਲੜਕੀ ਵੱਲ ਨੂੰ ਇਸ਼ਾਰਾ ਕਰਕੇ ਆਪਣੇ ਹੌਲਦਾਰ ਨੂੰ ਪੁੱਛਿਆ।

"ਨਹੀਂ" ਹੌਲਦਾਰ ਨੇ ਉੱਤਰ ਦਿੱਤਾ।

"ਕੀ ਤੁਹਾਡੇ ਸ਼ਰੀਕੇ ਜਾਂ ਰਿਸ਼ਤੇਦਾਰੀ ਵਿਚ ਕੋਈ ਏਡੀ ਕੁ ਲੜਕੀ ਹੈ ?" ਸਿੱਖ ਰੰਗਰੂਟ ਨੇ ਹੋਰ ਪੁੱਛਿਆ।

"ਨਹੀਂ" ਹੌਲਦਾਰ ਨੇ ਫਿਰ ਉੱਤਰ ਦਿੱਤਾ।

"ਕੀ ਤੁਹਾਡੇ ਆਂਢ ਗੁਆਂਢ ਭੀ ਇਹੋ ਜਿਹੀ ਕੋਈ ਕੁੜੀ ਨਹੀ ?" ਸਿੱਖ ਰੰਗਰੂਟ ਨੇ ਫਿਰ ਪ੍ਰਸ਼ਨ ਕੀਤਾ।

ਹੌਲਦਾਰ ਦਾ ਇਸ ਵਾਰ ਉੱਤਰ ਵੀ "ਨਹੀਂ" ਵਿਚ ਹੀ ਸੀ। ਸਿੱਖ ਰੰਗਰੂਟ ਦੇ ਵਾਰ-ਵਾਰ ਇਸੇ ਹੀ ਪ੍ਰਕਾਰ ਦੇ ਪ੍ਰਸ਼ਨ ਕਰਨ ਤੇ ਹੌਲਦਾਰ ਦੇ ਪੈਰ ਥਿੜਕ ਗਏ। ਉਹ ਉਸ ਬਾਜ਼ਾਰ ਵਿਚੋਂ ਅੱਗੇ ਜਾਣੋ ਰੁੱਕ ਗਿਆ। ਉਸ ਦਾ ਜੋਸ਼ ਠੰਡਾ ਪੈ ਗਿਆ। ਉਸ ਦੀ ਗੱਲ ਕਰਨ ਦੀ ਤੇਜ਼ੀ ਘੱਟ ਗਈ। ਇੱਕ ਲੰਬਾ ਸਾਹ ਭਰਕੇ ਉਸਨੇ ਸਿੱਖ ਰੰਗਰੂਟ ਨੂੰ ਉਸ ਬਾਜ਼ਾਰ ਵਿਚੋਂ ਵਾਪਸ ਮੁੜ ਚੱਲਣ ਲਈ ਕਿਹਾ, ਸ਼ਾਇਦ ਉਸਨੂੰ ਸਮਝ ਆ ਗਈ ਹੋਵੇ ਕਿ ਕਿਸੇ ਮਜਬੂਰੀ ਕਾਰਨ ਦੁਕਾਨ ਤੇ ਬੈਠੀ ਉਹ ਕੁੜੀ ਭੀ ਉਸਦੀਆਂ ਧੀਆਂ ਭੈਣਾਂ ਵਰਗੀ ਹੀ ਹੈ।

ਹੌਲਦਾਰ, ਸਿੱਖ ਰੰਗਰੂਟ ਨੂੰ ਨਾਲ ਲੈ ਕੇ ਬੜੇ ਚਾਈ ਚਾਈ ਬਾਜ਼ਾਰ ਗਿਆ ਸੀ। ਸ਼ਹਿਰ ਵਿਚੋਂ ਕੁਝ ਦੇਰ ਘੁੰਮਣ ਫਿਰਨ ਤੋਂ ਬਾਅਦ ਉਹ ਉਸੇ ਹੀ ਬਾਜ਼ਾਰ ਜਾ ਵੜਿਆ ਜਿੱਥੇ ਕਿ ਉਹ ਹਰ ਛੁੱਟੀ ਵਾਲੇ ਦਿਨ ਜਾਇਆ ਕਰਦਾ ਸੀ। ਸਾਰਾ ਹਫ਼ਤਾ ਉਹ ਐਤਵਾਰ ਦੇ ਦਿਨ ਦੀ ਉਡੀਕ ਕਰਦਾ ਰਹਿੰਦਾ। ਉਹ ਛੁੱਟੀ ਵਾਲੇ ਦਿਨ ਖਰਚਣ ਲਈ ਪੈਸੇ ਇਕੱਠੇ ਕਰਦਾ ਰਹਿੰਦਾ, ਕਿਧਰੇ ਕੋਈ ਹੇਰਾ ਫੇਰੀ ਕਰਕੇ ਅਤੇ ਕਿਧਰੇ ਚੋਰੀ ਦਿਕਾਰੀ ਕਰਕੇ ਉਹ ਮਾਇਆ ਇਕੱਤਰ ਕਰਦਾ ਰਹਿੰਦਾ ਅਤੇ ਛੁੱਟੀ ਵਾਲੇ ਦਿਨ ਵੰਨ ਸੁਵੰਨੀਆਂ ਕੁੜੀਆਂ ਦੇ ਬਾਜ਼ਾਰ ਰੋੜ੍ਹ ਆਉਂਦਾ।

ਹੌਲਦਾਰ ਆਪਣੀ ਤਨਖਾਹ ਵਿਚੋਂ ਇਹੋ ਜਿਹੇ ਮੇਲੇ ਨਹੀਂ ਸੀ ਮਾਣ ਸਕਦਾ, ਉਪਰਲੀ ਖੱਟੀ ਵਾਸਤੇ ਉਸ ਨੂੰ ਕਈ ਪ੍ਰਕਾਰ ਦੇ ਪਾਖੰਡ ਰਚਣੇ ਪੈਂਦੇ, ਝੂਠ ਬੋਲਣੇ ਪੈਂਦੇ ਅਤੇ ਕਈ ਪ੍ਰਕਾਰ ਦੇ ਜਾਲ ਵਿਛਾਉਣੇ ਪੈਂਦੇ, ਸਾਰੀ ਸਾਰੀ ਰਾਤ ਉਸ ਨੂੰ ਨਵੀਆਂ-ਨਵੀਆਂ ਗੋਂਦਾਂ ਗੁੰਦਣੀਆਂ ਪੈਂਦੀਆਂ, ਜਦ ਕਦੇ ਉਸਦੀ ਹੇਰਾ ਫੇਰੀ ਅਫ਼ਸਰਾਂ ਸਾਹਮਣੇ ਆ ਜਾਂਦੀ ਤਾਂ ਉਸ਼ ਨੂੰ ਝਿੜਕਾਂ ਸਹਿਣੀਆਂ ਪੈਂਦੀਆਂ ਅਤੇ ਜ਼ਲਾਲਤ ਉਠਾਣੀ ਪੈਂਦੀ, ਅਜਿਹੀ ਹਾਲਤ ਵਿਚ ਉਸ ਨੂੰ ਜਣੇ ਖਣੇ ਦੀ ਖੁਸ਼ਾਮਦ ਕਰਨੀ ਪੈਂਦੀ। ਕਈ ਵੇਰ ਉਸ ਨੂੰ ਆਪਣੀਆਂ ਫੀਤੀਆਂ ਲੱਥਣ (ਹੌਲਦਾਰੀ ਟੁੱਟਣ) ਦਾ ਡਰ ਭੀ ਭਾਸਿਆ ਪਰ ਅਜੇ ਤੱਕ ਉਹ ਵਾਲ ਵਾਲ ਬਚਿਆ ਰਿਹਾ

ਸੀ। ਜਦੋਂ ਕੋਈ ਨਵਾਂ ਰੰਗਰੂਟ (Recrruit) ਹੌਲਦਾਰ ਕੋਲ ਆ ਜਾਂਦਾ ਤਾਂ ਉਸਨੂੰ ਆਉਂਦਿਆਂ ਹੀ ਹੱਥ ਤੇ ਲੈ ਲੈਂਦਾ, ਅਤੇ ਉਸ ਨਾਲ ਯਾਰਾਨਾ ਗੰਢ ਕੇ ਉਸਨੂੰ ਚੱਟਣਾ ਸ਼ੁਰੂ ਕਰ ਦਿੰਦਾ। ਨਵੇਂ ਆਏ ਰੰਗਰੂਟ ਨੂੰ ਉਹ ਇੱਕ ਦਮ ਭਰਮਾ ਲੈਂਦਾ ਅਤੇ ਆਪਣਾ ਭਾਈਵਾਲ ਬਣਾਕੇ ਉਸ ਦੇ ਸਿਰ ਤੇ ਮਜ਼ੇ ਮਾਣਦਾ। ਐਸ਼ ਉਹ ਖ਼ੁਦ ਕਰਦਾ ਅਤੇ ਖ਼ਰਚਾ ਵਿਚਾਰੇ ਰੰਗਰੂਟ ਨੂੰ ਚੁਕਾਣਾ ਪੈਂਦਾ, ਜਦੋਂ ਪੁਰਾਣੇ ਰੰਗਰੂਟਾਂ ਨੂੰ ਹੌਲਦਾਰ ਦੀਆਂ ਕਰਤੂਤਾਂ ਦਾ ਪਤਾ ਲੱਗ ਜਾਂਦਾ ਤਾਂ ਉਹ ਹੌਲੀ-ਹੌਲੀ ਉਸ ਕੋਲੋਂ ਆਪਣਾ ਪਿੱਛਾ ਛੁਡਾ ਲੈਂਦੇ। ਹੌਲਦਾਰ ਫਿਰ ਬਗਲੇ ਭਗਤ ਦੀ ਤਰ੍ਹਾਂ ਨਵੇਂ ਸ਼ਿਕਾਰ ਦੀ ਉਡੀਕ ਕਰਨ ਲੱਗ ਜਾਂਦਾ।

ਘਰ ਦਾ ਗੁਜ਼ਾਰਾ ਮੁਸ਼ਕਲ ਦੇਖ ਕੇ ਸਿੱਖ ਰੰਗਰੂਟ ਫ਼ੌਜ ਵਿੱਚ ਭਰਤੀ ਹੋ ਗਿਆ ਸੀ। ਹੌਲਦਾਰ ਤਾਂ ਸ਼ਿਕਾਰ ਦੀ ਉਡੀਕ ਵਿੱਚ ਬੈਠਾ ਹੀ ਸੀ। ਸਾਊ ਮੁੰਡਾ ਗੁਰੂ ਕਾ ਲਾਲ ਇਸੇ ਦੀ ਪਲਾਟੂਨ (Platoon) ਵਿੱਚ ਆ ਗਿਆ। ਪਾਖੰਡੀ ਹੌਲਦਾਰ ਨੂੰ ਹੋਰ ਕੀ ਚਾਹੀਦਾ ਸੀ ? ਅੰਨ੍ਹਿਆਂ ਤੈਨੂੰ ਦੋ ਅੱਖਾਂ ? ਹੌਲੀ-ਹੌਲੀ ਹੌਲਦਾਰ ਨੇ ਸਿੱਖ ਰੰਗਰੂਟ ਨੂੰ ਚਾਟੇ ਲਾਉਣਾ ਸ਼ੁਰੂ ਕੀਤਾ। ਸਿੱਖ ਰੰਗਰੂਟ ਨੂੰ ਜਾਲ ਵਿੱਚ ਫਸਾਉਣ ਲਈ ਨਿੱਤ ਨਵੇਂ ਹੱਥ ਕੰਡੇ ਵਰਤਦਾ ਪਰ ਉਸ ਤੇ ਹੌਲਦਾਰ ਦਾ ਜਾਦੂ ਨਾ ਚਲਿਆ। ਵਿਭਚਾਰੀ ਅਤੇ ਬੇਈਮਾਨ ਹੌਲਦਾਰ ਨੂੰ ਕੀ ਪਤਾ ਸੀ ਕਿ ਸਿੱਖ ਰੰਗਰੂਟ ਕਿਸੇ ਹੋਰ ਹੀ ਮਿੱਟੀ ਦਾ ਬਣਿਆ ਹੋਇਆ ਹੈ।

ਹੌਲਦਾਰ ਸਿੱਖ ਰੰਗਰੂਟ ਨੂੰ ਤਰ੍ਹਾਂ ਤਰ੍ਹਾਂ ਦੀਆਂ ਕਹਾਣੀਆਂ ਸੁਣਾਉਂਦਾ, ਪਰ ਸਿੱਖ ਰੰਗਰੂਟ ਵਿਹਲੀਆਂ ਗਪੌੜਾਂ ਸਮਝ ਕੇ ਕੋਈ ਧਿਆਨ ਨਾ ਦਿੰਦਾ। ਉਹ ਆਪਣੀ ਧੁਨ ਵਿੱਚ ਮਸਤ ਰਹਿੰਦਾ ਅਤੇ ਰਾਤ ਨੂੰ ਕੰਮ ਕਾਰ ਤੋਂ ਵਿਹਲਾ ਹੋ ਕੇ ਸਵਖਤੇ ਹੀ ਸੌਂ ਜਾਂਦਾ। ਜਦ ਕਿ ਬਾਕੀ ਉਸਦੀ ਬੈਰਕ ਦੇ ਜੁਆਨ ਅੱਧੀ-ਅੱਧੀ ਰਾਤ ਤੱਕ ਗੱਪਾਂ ਹੀ ਮਾਰਦੇ ਰਹਿੰਦੇ। ਉਹ ਤੜਕੇ ਹੀ ਉੱਠ ਖਲੋਂਦਾ, ਜੰਗਲ ਪਾਣੀ ਤੋਂ ਬਾਅਦ ਇਸ਼ਨਾਨ ਕਰਦਾ ਅਤੇ ਫਿਰ ਆਪਣੇ ਬਿਸਤਰੇ ਵਿੱਚ ਆ ਕੇ ਸਿਮਰਨ ਵਿੱਚ ਜੁੱਟ ਜਾਂਦਾ। ਸਿਮਰਨ ਤੋਂ ਵਿਹਲਾ ਹੋ ਕੇ ਗੁਰਬਾਣੀ ਨਿਤਨੇਮ ਦਾ ਪਾਠ ਕਰਦਾ। ਪਾਠ ਉਪਰੰਤ ਅਰਦਾਸ ਕਰਕੇ ਆਪਣੀ ਵਰਦੀ ਸਜਾਉਂਦਾ ਅਤੇ ਸਭ ਤੋਂ ਪਹਿਲਾਂ ਪਰੇਡ ਲਈ ਹਾਜ਼ਰ ਹੋ ਜਾਂਦਾ।

ਸਿੱਖ ਰੰਗਰੂਟ ਹਰ ਕੰਮ ਦਿਆਨਤਦਾਰੀ ਨਾਲ ਕਰਦਾ। ਆਪਣੇ ਮਿਹਨਤੀ ਅਤੇ ਸੀਲ ਸੁਭਾ ਕਾਰਨ ਉਹ ਆਪਣੇ ਅਫ਼ਸਰਾਂ ਨੂੰ ਚੰਗਾ ਲੱਗਣ ਲੱਗ ਪਿਆ। ਉਹ ਫਾਲਤੂ ਗੱਪਾਂ ਵਿੱਚ ਸਮਾਂ ਨਾ ਗੁਆਉਂਦਾ। ਉਠਦਿਆਂ ਬੈਠਦਿਆਂ, ਚਲਦਿਆਂ ਫਿਰਦਿਆਂ, ਕਾਰ ਵਿਹਾਰ ਕਰਦਿਆਂ ਉਹ ਸਿਮਰਨ ਕਰਦਾ ਰਹਿੰਦਾ। ਉਸ ਦਾ ਹੱਥ ਕਾਰ (ਕੰਮ) ਵਿੱਚ ਹੁੰਦਾ ਅਤੇ ਦਿਲ ਯਾਰ (ਅਕਾਲ ਪੁਰਖ) ਵਲ। ਸ਼ਾਮ ਨੂੰ ਉਹ ਇਕਾਂਤ ਵਿੱਚ ਬੈਠ ਕੇ "ਰਹਿਰਾਸ ਸਾਹਿਬ" ਦਾ ਪਾਠ ਕਰਦਾ ਅਤੇ ਉਪਰੰਤ ਬੜੇ ਪ੍ਰੇਮ ਅਤੇ ਨਿਮਰਤਾ ਵਿੱਚ ਆ ਕੇ ਅਰਦਾਸ ਕਰਦਾ। ਰਾਤ ਨੂੰ "ਸੋਹਿਲੇ" ਦਾ ਪਾਠ ਕਰਕੇ ਵਾਹਿਗੁਰੂ ਵਾਹਿਗੁਰੂ ਕਰਦਾ ਸੌਂ ਜਾਂਦਾ। ਛੁੱਟੀ ਵਾਲੇ ਦਿਨ ਉਹ ਛਾਉਣੀ ਦੇ ਗੁਰਦੁਆਰੇ ਜਾ ਹਾਜ਼ਰੀ ਭਰਦਾ ਅਤੇ ਗੁਰੂ ਦੀ ਸੰਗਤ ਵਿੱਚ ਬੈਠ ਕੇ ਕਥਾ ਕੀਰਤਨ ਦਾ ਆਨੰਦ ਮਾਣਦਾ।

ਹੌਲਦਾਰ ਹਰ ਵੇਲੇ ਸਿੱਖ ਰੰਗਰੂਟ ਦੇ ਨਾਲ ਰਹਿੰਦਾ। ਉਹ ਸਿੱਖ ਰੰਗਰੂਟ ਨੂੰ ਆਪਣੇ ਜਾਲ ਵਿੱਚ ਫਸਾਉਣ ਲਈ ਹਰ ਹਥਕੰਡਾ ਵਰਤਦਾ ਪਰ ਸਿੱਖ ਰੰਗਰੂਟ ਤੇ ਉਸ ਦਾ ਕੋਈ ਜਾਦੂ ਨਾ ਚਲ ਸਕਿਆ। ਸਿੱਖ ਰੰਗਰੂਟ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੋਇਆ ਸੀ। ਉਹ

ਅੰਮ੍ਰਿਤ ਛੱਕ ਕੇ ਗੁਰੂ ਦੇ ਲੜ ਲੱਗ ਚੁੱਕਾ ਸੀ, ਉਹ ਗੁਰੂ ਦਾ ਹੋ ਚੁੱਕਿਆ ਸੀ। ਗੁਰੂ ਹਰ ਵੇਲੇ ਉਸਦੇ ਅੰਗ ਸੰਗ ਸੀ। ਕੱਚਿਆਂ ਪਿੱਲਿਆਂ ਦੇ ਜਾਦੂ ਟੂਣੇ ਉਸ ਤੇ ਕੀ ਅਸਰ ਕਰ ਸਕਦੇ ਸਨ ? ਮਿੱਟੀ ਦੀ ਕੱਚੀ ਡਲੀ ਪੱਕੇ ਪੱਥਰ ਨੂੰ ਨਾ ਡੁਲਾ ਸਕੀ। ਫਫਾ ਕੁਟਣਾ ਹੌਲਦਾਰ ਸਿੱਖ ਰੰਗਰੂਟ ਨੂੰ ਆਪਣੇ ਜਾਲ ਵਿੱਚ ਫਸਾਉਂਦਾ ਖੁਦ ਹੀ ਗੁਰਸਿੱਖ ਦੀ ਜ਼ਾਹਰੀ ਕਰਾਮਾਤ (ਸੱਚਾ ਸੁੱਚਾ ਆਚਾਰ) ਦਾ ਕਾਇਲ ਹੋ ਗਿਆ।

ਜਿਸ ਦਿਨ ਸਿੱਖ ਰੰਗਰੂਟ ਨੇ ਬਾਜਾਰ ਗਏ ਹੌਲਦਾਰ ਦੀ ਵਿਸ਼ੇ ਵਿਕਾਰਾਂ ਵਿੱਚ ਦਬੀ ਆਤਮਾ ਨੂੰ ਦੁਕਾਨ ਤੇ ਬੈਠੀ ਨੌਜੁਆਨ ਕੁੜੀ ਵੱਲ ਇਸ਼ਾਰਾ ਕਰ ਕੇ ਟੁੰਬਿਆ, ਉਸ ਦਿਨ ਤੋਂ ਹੌਲਦਾਰ ਦੇ ਜੀਵਨ ਵਿੱਚ ਪਲਟਾ ਆ ਗਿਆ। ਉਹ ਆਪਣੇ ਆਪ ਨੂੰ ਲਾਹਨਤਾਂ ਪਾ ਰਿਹਾ ਸੀ। ਉਸ ਦੇ ਆਪਣੇ ਪਿਛਲੇ ਕੁਕਰਮ ਜਿਵੇਂ ਉਸ ਅੱਗੇ ਪ੍ਰਗਟ ਹੋ ਗਏ ਹੋਣ। ਉਸ ਨੂੰ ਆਪਣੀਆਂ ਪਿਛਲੀਆਂ ਕਰਤੂਤਾਂ ਤੋਂ ਡਰ ਲੱਗਣ ਲੱਗ ਪਿਆ। ਉਹ ਆਪਣੇ ਆਪ ਨੂੰ ਭਾਰੀ ਅਪਰਾਧੀ ਸਮਝਣ ਲੱਗ ਪਿਆ। ਉਹ ਚੋਰ ਯਾਰ, ਜੁਆਰੀ ਅਤੇ ਠੱਗ ਸੀ। ਪਤਾ ਨਹੀਂ ਉਸ ਨੇ ਕਿੰਨੇ ਕੁ ਪਾਪ ਕੀਤੇ ਸਨ, ਉਸ ਦਾ ਹਿਰਦਾ ਕੰਬ ਰਿਹਾ ਸੀ। ਆਪਣੇ ਪਾਪਾਂ ਨੂੰ ਬਖਸ਼ਾਉਣ ਲਈ ਉਹ ਭੀ ਸਿੱਖ ਰੰਗਰੂਟ ਦੇ ਨਾਲ ਗੁਰੂ ਦੇ ਦੁਆਰੇ ਜਾਂਦਾ, ਅਰਦਾਸਾਂ ਕਰਦਾ ਅਤੇ ਆਪਣੀਆਂ ਭੁਲਾਂ ਦੀ ਮੁਆਫ਼ੀ ਲਈ ਮੱਥੇ ਰਗੜਦਾ।

ਇੱਕ ਦਿਨ ਸਿੱਖ ਰੰਗਰੂਟ ਦੇ ਬਾਪੂ ਜੀ ਆਪਣੇ ਪੁੱਤਰ ਨੂੰ ਮਿਲਣ ਆਏ। ਉਹ ਫੌਜੀ ਬੈਰਕਾਂ ਵਿੱਚੋਂ ਆ ਕੇ ਕਿਸੇ ਕੋਲੋਂ ਆਪਣੇ ਪੁੱਤਰ ਦਾ ਟਿਕਾਣਾ ਪੁੱਛਣ ਦੀ ਉਡੀਕ ਵਿੱਚ ਖੜੇ ਸੀ ਕਿ ਹੌਲਦਾਰ ਦੀ ਨਜ਼ਰ ਉਨ੍ਹਾਂ ਤੇ ਜਾ ਪਈ। ਸੁਰਮਈ ਦਸਤਾਰ, ਸਿੱਧੇ ਦਾੜ੍ਹੇ ਅਤੇ ਗਾਤਰੇ ਕਿਰਪਾਨ ਪਾਈ ਇੱਕ ਬਜ਼ੁਰਗ ਨੂੰ ਆਪਣੀਆਂ ਬੈਰਕਾਂ ਵਿਚਕਾਰ ਖਲੋਤਾ ਵੇਖ ਕੇ ਹੌਲਦਾਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਆ ਗਈ। ਉਸ ਨੇ ਕਾਹਲੀ ਕਾਹਲੀ ਜਾ ਕੇ ਦੋਵੇਂ ਹੱਥ ਜੋੜ ਦਿੱਤੇ ਅਤੇ ਝੁਕ ਕੇ ਫਤਹਿ ਗਜਾਈ। ਗੁਰਸਿੱਖ ਬਜ਼ੁਰਗ ਨੇ ਹੌਲਦਾਰ ਦੇ ਹੱਥ ਬੋਚ ਲਏ ਅਤੇ ਫਤਹਿ ਦਾ ਉੱਤਰ ਫਤਹਿ ਵਿੱਚ ਦਿੱਤਾ, ਹੌਲਦਾਰ ਦੀਆਂ ਅੱਖਾਂ ਵਿੱਚੋਂ ਅੱਥਰੂ ਆ ਗਏ ਅਤੇ ਵਾਹੋ ਦਾਹੀ ਬੋਲ ਉੱਠਿਆ, "ਮੈਂ ਪਾਪੀ ! ਮੈਂ ਅਪਰਾਧੀ ! ਮੈਂ ਹਰਾਮ ਖੋਰ ! ਮੇਰੇ ਜਿਹੇ ਕਪਟੀ ਦੇ ਧੰਨ ਭਾਗ ਜਿਸ ਨੂੰ ਗੁਰਸਿੱਖ ਦੇ ਦਰਸ਼ਨ ਹੋਏ। ਗੁਰਸਿੱਖਾਂ ਦਾ ਸੰਗੁ ਸਾਥ ਮਿਲਿਆ।

ਗੁਰਮੁਖ ਬਜ਼ੁਰਗ ਨੇ ਪੁੱਛਿਆ, "ਜੀ ਮੈਂ ਤੁਹਾਨੂੰ ਪਛਾਣਿਆ ਨਹੀਂ"।

"ਕੀ ਤੁਸੀਂ ਸਿੱਖ ਰੰਗਰੂਟ ਦੇ ਬਾਪੂ ਜੀ ਨਹੀਂ ਹੋ ?" ਹੌਲਦਾਰ ਨੇ ਕਿਹਾ।

"ਤੁਹਾਨੂੰ ਕਿਵੇਂ ਪਤਾ ?" ਸਿੱਖ ਰੰਗਰੂਟ ਦੇ ਬਾਪੂ ਜੀ ਨੇ ਹੈਰਾਨ ਹੋ ਕੇ ਪੁੱਛਿਆ।

"ਤੁਹਾਡਾ ਚਿਹਰਾ ਮੁਹਰਾ ਜੋ ਸਿੱਖ ਰੰਗਰੂਟ ਨਾਲ ਮਿਲਦਾ ਹੈ। ਨਾਲੇ ਤੁਹਾਡੀ ਰਹਿਤ ਬਹਿਤ ਸਿੱਖ ਰੰਗਰੂਟ ਨੇ ਮੈਨੂੰ ਪਹਿਲਾਂ ਹੀ ਦੱਸੀ ਸੀ" ਹੌਲਦਾਰ ਨੇ ਇਉਂ ਕਿਹਾ। ਹੌਲਦਾਰ ਇੱਕ ਗੁਰਮੁਖ ਬਜ਼ੁਰਗ ਨੂੰ ਉਸ ਦੇ ਗੁਰਸਿੱਖ ਪੁੱਤਰ ਕੋਲ ਬੈਰਕ ਦੇ ਬੂਹੇ ਵੱਲ ਲਿਜਾ ਰਿਹਾ ਸੀ ਅਤੇ ਉਸਦੇ ਧੁਰ ਹਿਰਦੇ ਵਿੱਚੋਂ ਅਰਦਾਸ ਵਜੋਂ ਇਹ ਤੁਕ ਨਿਕਲ ਰਹੀ ਸੀ :

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ।।**

(ਸਲੋਕ, ਮ: ੪, ਪੰਨਾ ੧੪੨੪/੮)

---

# ਦਲੇਰ ਖ਼ਾਲਸਾ

ਸਰਵਿਸ ਦੇ ਸੰਬੰਧ ਵਿੱਚ ਪਿਛਲੇ ਸਾਢੇ ਤਿੰਨ ਕੁ ਮਹੀਨੇ ਮੈਨੂੰ 'ਕੁਦ' (ਜੰਮੂ) ਵਿੱਚ ਰਹਿਣਾ ਪਿਆ ਹੈ। ਉੱਥੇ ਖ਼ਾਲਸਾ ਜਨਤਾ ਹੋਟਲ ਦੇ ਮਾਲਕ, 75-76 ਵਰ੍ਹਿਆਂ ਦੇ ਬਿਰਧ ਬਾਬਾ ਸ਼ੇਰ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਬਾਬਾ ਜੀ ਉਨ੍ਹਾਂ ਗੁਰਮੁਖਾਂ ਵਿੱਚੋਂ ਹਨ, ਜਿਨ੍ਹਾਂ ਦੀ ਯਾਦ ਮੇਰੇ ਮਨ ਉੱਤੇ ਹਮੇਸ਼ਾਂ ਲਈ ਉੱਕਰੀ ਰਹੇਗੀ। ਕੱਟੜ ਮੁਸਲਮਾਨਾਂ ਦੇ ਦੇਸ਼ ਵਿੱਚ ਅਤੇ ਬਾਦਸ਼ਾਹ ਦੇ ਦਰਬਾਰ ਵਿੱਚ ਸਿੱਖੀ ਅਸੂਲਾਂ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਅਤੇ ਆਪਣੇ ਧਰਮ-ਪਿਆਰ ਵਿੱਚ ਆਪਣੀ ਜਾਨ ਤੱਕ ਦੀ ਪਰਵਾਹ ਨਾ ਕਰਨ ਦੀ। ਬਾਬਾ ਜੀ ਦੇ ਜੀਵਨ ਦੀ ਇੱਕ ਘਟਨਾ ਸਾਡੇ ਸਭਨਾਂ ਲਈ ਇੱਕ ਚਾਨਣ-ਮੁਨਾਰਾ ਹੈ, ਜਿਸ ਤੋਂ ਸਾਨੂੰ ਆਪਣੇ ਧਰਮ ਦੇ ਸਿਧਾਂਤਾਂ ਉੱਤੇ ਦ੍ਰਿੜ੍ਹਤਾ ਨਾਲ ਚਲਣ ਦਾ ਉਤਸ਼ਾਹ, ਹੌਂਸਲਾ ਤੇ ਸੇਧ ਮਿਲਦੀ ਹੈ। ਇਸ ਘਟਨਾ ਨੂੰ ਮੈਂ ਸਤਿਕਾਰ ਯੋਗ ਬਾਬਾ ਜੀ ਦੇ ਆਪਣੇ ਲਫ਼ਜ਼ਾਂ ਵਿੱਚ ਪਾਠਕਾਂ ਸਾਹਮਣੇ ਰੱਖਦਾ ਹਾਂ।

"ਇਹ ਵਾਕਿਆ 1933 ਦਾ ਹੈ। ਜਦੋਂ ਮੈਂ 25 ਕੁ ਸਾਲਾਂ ਦਾ ਸਾਂ। ਮੈਂ ਕਾਬਲ ਵਿੱਚ ਬੱਸ ਦਾ ਡਰਾਈਵਰ ਸਾਂ। ਉਦੋਂ ਟਰੱਕ ਨਹੀਂ ਸਨ ਹੁੰਦੇ। ਬੱਸਾਂ ਵਿੱਚ ਹੀ ਮਾਲ ਅਤੇ ਸਵਾਰੀਆਂ ਲੱਦਦੇ ਸਾਂ। ਮੈਂ ਪਿਸ਼ਾਵਰ ਰਹਿੰਦਾ ਸਾਂ ਤੇ ਬੱਸ ਪਿਸ਼ਾਵਰ ਤੋਂ ਕਾਬਲ (216 ਮੀਲਾਂ ਦੀ ਵਾਟ) ਚਲਦੀ ਸੀ। ਪਿਸ਼ਾਵਰ ਤੋਂ ਕੋਈ 70 ਮੀਲ ਤੇ ਢੱਕਾ ਨਾਮ ਦਾ ਕਸਬਾ ਸੀ, ਜਿਹੜਾ ਕਾਬਲ ਮੁਲਕ ਵਿੱਚ ਸੀ। ਅਸੀਂ ਚਾਰ ਸਿੰਘ ਡਰਾਈਵਰ ਸਾਂ—ਸ: ਪ੍ਰੇਮ ਸਿੰਘ ਕੋਹਟਾ, ਸ: ਬਲਵੰਤ ਸਿੰਘ ਸੁਕਖੇ, ਇੱਕ ਹੋਰ ਸਿੰਘ ਕੈਂਬਲਪੁਰ ਦਾ ਅਤੇ ਦਾਸ।

ਇੱਕ ਵਾਰ ਅਸਾਂ ਢੱਕੇ ਪੜਾਅ ਕੀਤਾ। ਗੱਡੀਆਂ ਦੇ ਨੇੜੇ, ਸੜਕ ਦੇ ਕਿਨਾਰੇ ਮੁਰਗਾ ਝਟਕਾਇਆ ਤੇ ਬਣਾ (ਪਕਾ) ਕੇ ਛਕਣ ਲਈ ਤਿਆਰ ਹੋਏ। (ਸਾਨੂੰ ਇਹ ਨਹੀਂ ਸੀ ਪਤਾ ਕਿ ਇਸ ਇਲਾਕੇ ਵਿੱਚ ਜਾਨਵਰਾਂ ਨੂੰ ਝਟਕਾਉਣਾ ਮਨ੍ਹਾਂ ਹੈ) ਅਜੇ ਛਕਣ ਹੀ ਲੱਗੇ ਸਾਂ ਕਿ ਉੱਥੋਂ ਦੀ ਪੁਲਿਸ ਦੇ ਅਹਿਲਕਾਰ (ਪੁਲਸੀਏ-ਮੌਲਾਣੇ) ਆ ਗਏ। ਇਹ ਆਖ ਕੇ ਕਿ ਤੁਸੀਂ ਝਟਕਾ ਕਿਉਂ ਬਣਾਇਆ ਹੈ, ਸਾਨੂੰ ਗ੍ਰਿਫਤਾਰ ਕਰਕੇ ਰੱਸੀਆਂ ਨਾਲ ਬੰਨ੍ਹ ਲਿਆ। ਅਸਾਂ ਬਥੇਰਾ ਸਮਝਾਇਆ ਕਿ ਸਾਨੂੰ ਤਾਂ ਪਤਾ ਨਹੀਂ ਸੀ ਕ੍ਰਿ ਇੱਥੇ ਝਟਕਾ ਮਨ੍ਹਾਂ ਹੈ ਅਤੇ ਸਾਡੇ ਮਜ਼੍ਹਬ ਵਿੱਚ ਝਟਕਾ ਖਾਣ ਦਾ ਹੀ ਹੁਕਮ ਹੈ ਕੁੱਠਾ ਮਾਸ ਖਾਣਾ ਮੂਲੋਂ ਹੀ ਮਨ੍ਹਾਂ ਹੈ, ਇਸ ਲਈ ਅਸੀਂ ਝਟਕਾ-ਮਾਸ ਹੀ ਖਾਂਦੇ ਹਾਂ। ਇਹ ਸੁਣ ਕੇ ਉਹ ਹੋਰ ਚਿੜ੍ਹੇ ਤੇ ਸਾਨੂੰ ਬੰਨ੍ਹ ਕੇ ਮਾਰਦੇ-ਕੁਟਦੇ ਲੈ ਤੁਰੇ। ਢੱਕੇ ਤੋਂ ਕਾਬਲ ਸ਼ਹਿਰ ਲੈ ਗਏ। ਉੱਥੇ ਰਾਤ ਨੂੰ ਪੁੱਜੇ। ਇੱਕ ਵਾੜੇ ਵਿੱਚ ਉਨ੍ਹਾਂ ਗੱਡੀਆਂ ਖੜ੍ਹੀਆਂ ਕਰਵਾ ਲਈਆਂ। ਸਾਨੂੰ ਖੁਲ੍ਹਾ ਛੱਡ ਕੇ ਕਿਹਾ—ਜਾਓ ਮੰਗ-ਤੰਗ ਕੇ ਰੋਟੀ ਖਾਓ ਤੇ ਸਵੇਰੇ ਆ ਜਾਣਾ।

ਕਾਬਲ ਵਿੱਚ ਅਸੀਂ ਆਪਣੀ ਰੋਟੀ ਆਪ ਪਕਾਉਂਦੇ ਸਾਂ। ਉਸ ਰਾਤ ਅਸੀਂ ਭੁੱਖੇ ਹੀ ਗੱਡੀਆਂ ਵਿੱਚ ਸੌਂ ਗਏ। ਅਗਲੀ ਸਵੇਰ ਉਹ ਸਾਨੂੰ ਗੱਡੀਆਂ ਸਮੇਤ ਬਾਦਸ਼ਾਹ (ਨਾਦਰ ਖ਼ਾਨ) ਦੇ ਮਹੱਲਾਂ ਵਿੱਚ ਲੈ ਗਏ ਤੇ ਸਾਨੂੰ ਚੌਹਾਂ ਨੂੰ ਇਕੱਠਿਆਂ ਹੀ ਬਾਦਸ਼ਾਹ ਸਾਹਮਣੇ ਪੇਸ਼ ਕੀਤਾ।

ਬਾਦਸ਼ਾਹ ਨੇ ਮੁੱਲਾਂ ਤੋਂ ਪੁੱਛਿਆ ਇਨ੍ਹਾਂ ਦਾ ਕੀ ਕਸੂਰ ਹੈ ? ਮੁੱਲਾਂ ਨੇ ਆਖਿਆ—ਇਨ੍ਹਾਂ

ਜਨਾਬ ਦੀ ਬਾਦਸ਼ਾਹੀ ਵਿਚੋਂ ਝਟਕਾ ਮਾਸ ਬਣਾਇਆ ਹੈ ਬਾਦਸ਼ਾਹ ਦੇ ਇਹ ਪੁੱਛਣ ਤੇ ਕਿ ਮੁਸਲਮਾਨੀ ਸ਼ਰ੍ਹਾ ਮੁਤਾਬਿਕ ਇਨ੍ਹਾਂ ਨੂੰ ਕੀ ਸਜ਼ਾ ਦੇਣੀ ਬਣਦੀ ਹੈ, ਮੁੱਲਾਂ ਨੇ ਕਿਹਾ ਕਿ ਸ਼ਰ੍ਹਾ ਕਹਿੰਦੀ ਹੈ ਕਿ (1) ਇਨ੍ਹਾਂ ਨੂੰ ਗੋਲੀ ਮਾਰ ਦਿਉ। (2) ਹੱਥ ਵੱਢ ਦਿਉ ਜਾਂ ਕੁੱਤਿਆਂ ਕੋਲੋਂ ਪੜਵਾ ਦਿਉ। ਇਹ ਸੁਣ ਕੇ ਬਾਦਸ਼ਾਹ ਨੇ ਪੁੱਛਿਆ ਮੁਸਲਮਾਨੀ ਸ਼ਰ੍ਹਾ ਇੰਨੀ ਸਖ਼ਤ ਕਿਉਂ ਹੈ ? ਮੁੱਲਾਂ ਨੇ ਜੁਆਬ ਦਿੱਤਾ, ਝਟਕੇ ਨਾਲ ਸਾਡਾ ਧਰਮ ਭ੍ਰਿਸ਼ਟ ਜਾਂਦਾ ਹੈ। ਬਾਦਸ਼ਾਹ ਬੋਲਿਆ ਇਨ੍ਹਾਂ ਦਾ ਮਜ਼੍ਹਬ ਤਾਂ ਝਟਕੇ ਦਾ ਹਾਮੀ ਹੈ। ਕੀ ਤੁਸੀਂ ਇਨ੍ਹਾਂ ਨੂੰ ਮੁਲਕ ਵਿਚ ਵੜਨ ਸਮੇਂ ਇਹ ਹਿਦਾਇਤ ਦਿੰਦੇ ਹੋ ਕਿ ਇਨ੍ਹਾਂ ਨੂੰ ਇੱਥੇ ਝਟਕਾ ਮਾਸ ਖਾਣ ਦੀ ਇਜਾਜ਼ਤ ਨਹੀਂ ਹੈ। ਮੁੱਲਾਂ ਨੇ ਕਿਹਾ ਕਿ ਮੈਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ। ਬਾਦਸ਼ਾਹ ਨੇ ਮੇਰਾ ਪਾਸਪੋਰਟ ਵੇਖਿਆ ਤੇ ਕਿਹਾ ਕਿ ਇਹਦੇ ਵਿਚ ਤਾਂ ਐਸੀ ਕੋਈ ਹਿਦਾਇਤ ਨਹੀਂ ਲਿਖੀ ਹੋਈ। ਫਿਰ ਬਾਦਸ਼ਾਹ ਨੇ ਪਸ਼ਤੋ (ਫ਼ਾਰਸੀ) ਵਿਚ ਮੁੱਲਾਂ ਨੂੰ ਕਿਹਾ ਕਿ ਇਨ੍ਹਾਂ ਨੂੰ ਬਰੀ ਕਰ ਦੇਵੋ, ਇਨ੍ਹਾਂ ਦਾ ਕੋਈ ਕਸੂਰ ਨਹੀਂ। ਪਰ ਬਾਦਸ਼ਾਹ ਦੀ ਫਾਰਸੀ ਵਿਚ ਕਹੀ ਗੱਲ ਸਾਨੂੰ ਸਮਝ ਨਾ ਆਈ। ਸਾਨੂੰ ਬਾਦਸ਼ਾਹ ਨੇ ਪੰਜਾਬੀ ਵਿਚ ਕਿਹਾ ਕਿ ਜਾਉ ਉੱਥੇ ਦੂਰ ਬੈਠ ਜਾਉ। ਕੁਝ ਮਿੰਟਾਂ ਮਗਰੋਂ ਬਾਦਸ਼ਾਹ ਦਾ ਇਕ ਨੌਕਰ ਆ ਕੇ ਪੁੱਛਣ ਲੱਗਾ ਕਿ ਤੁਸੀਂ ਕੀ ਖਾਉਗੇ ? ਅਸੀਂ ਸਮਝ ਗਏ ਕਿ ਸਾਨੂੰ ਰੋਟੀ ਖੁਆ ਕੇ ਮਗਰੋਂ ਮਾਰ ਮੁਕਾਉਣਗੇ। ਮੈਂ ਉਸ ਨੌਕਰ ਨੂੰ ਕਿਹਾ—ਜਾਹ ਦਫਾ ਹੋ ਜਾ, ਅਸਾਂ ਤੁਹਾਡੀ ਕੋਈ ਵਸਤ ਨਹੀਂ ਖਾਣੀ। ਨੌਕਰ ਨੇ ਜਾ ਕੇ ਬਾਦਸ਼ਾਹ ਕੋਲ ਮੇਰੀ ਝਿੜਕ ਦਾ ਜ਼ਿਕਰ ਕਰ ਦਿੱਤਾ। ਬਾਦਸ਼ਾਹ ਨੇ ਮੈਨੂੰ ਇਕੱਲੇ ਨੂੰ ਬੁਲਾ ਕੇ ਪੁੱਛਿਆ—ਤੂੰ ਐਨਾ ਤੇਜ਼ ਕਿਉਂ ਹੈਂ ? ਮੈਂ ਕਿਹਾ—ਤੁਸਾਂ ਸਾਨੂੰ ਮਾਰ ਤਾਂ ਦੇਣਾ ਹੈ; ਅਸੀਂ ਤੁਹਾਡੇ ਨਾਲ ਨਿਮਰਤਾ ਨਾਲ ਕਿਉਂ ਪੇਸ਼ ਆਈਏ ? ਬਾਦਸ਼ਾਹ ਆਖਣ ਲੱਗਾ—ਮੈਂ ਤੁਹਾਨੂੰ ਬਰੀ ਕਰ ਦਿੱਤਾ ਹੈ; ਹੁਣ ਤੁਹਾਡੀ ਮਹਿਮਾਨ ਨਵਾਜ਼ੀ ਕਰਨੀ ਚਾਹੁੰਦਾ ਹਾਂ। ਮੈਂ ਜੁਆਬ ਦਿੱਤਾ—ਅਸੀਂ ਤੁਹਾਡੀ ਪੱਕੀ (ਰੋਟੀ) ਖਾਂਦੇ ਨਹੀਂ ਤੇ ਨਾ ਹੀ ਮੰਗ ਕੇ ਖਾਂਦੇ ਹਾਂ। ਬਾਦਸ਼ਾਹ ਨੇ ਮੁੱਲਾਂ ਨੂੰ ਸੰਬੋਧਨ ਕਰ ਕੇ ਕਿਹਾ ਕਿ ਵੇਖ ਇਹ ਆਪਣੇ ਧਰਮ ਦੇ ਕਿੰਨੇ ਪੱਕੇ ਹਨ। ਮਰਨਾ ਕਬੂਲ ਕਰ ਲਿਆ ਹੈ ਪਰ ਸਾਡਾ ਪੱਕਾ ਖਾਣਾ ਖਾਣ ਨੂੰ ਤਿਆਰ ਨਹੀਂ ਹੋਏ। ਮੁੱਲਾਂ ਲਾਜੁਆਬ ਹੋ ਗਿਆ। ਮਗਰੋਂ ਬਾਦਸ਼ਾਹ ਨੇ ਸਾਨੂੰ ਸੁੱਕੀ ਰਸਦ ਭੇਜੀ। (ਸੂਜੀ, ਘਿਉ, ਆਟਾ, ਪਿਸਤ, ਚਾਵਲ ਆਦਿ)। ਅਸੀਂ ਆਪਣੇ ਹੱਥੀਂ ਖਾਣਾ ਬਣਾ ਕੇ ਖਾਧਾ।

ਵਾਪਸ ਤੁਰਨ ਲੱਗਿਆਂ ਮੈਂ ਤਿੰਨਾਂ ਸਾਥੀਆਂ ਨੂੰ ਇੱਕ ਜਗ੍ਹਾ ਖੜੋਣ ਨੂੰ ਕਿਹਾ ਤੇ ਆਪ ਬਾਦਸ਼ਾਹ ਨੂੰ ਸਲਾਮ ਕਰਨ ਲਈ ਗਿਆ। ਦੋਵੇਂ ਹੱਥ ਜੋੜ ਕੇ ਬਾਦਸ਼ਾਹ ਨੂੰ ਦੂਰੋਂ ਸਲਾਮ ਕੀਤਾ। ਬਾਦਸ਼ਾਹ ਗੁੱਸੇ ਵਿਚ ਆ ਗਿਆ। ਮੈਨੂੰ ਕੋਲ ਸੱਦ ਕੇ ਕਹਿਣ ਲੱਗਾ ਤੂੰ ਸਿੱਖ ਨਹੀਂ, ਕਾਫ਼ਰ ਹੈਂ। ਜਦੋਂ ਮੈਂ ਪੁੱਛਿਆ ਕਿ ਮੈਥੋਂ ਕੀ ਭੁੱਲ ਹੋਈ ਹੈ, ਤਾਂ ਉਸ ਨੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਦੇ ਬੱਚੇ ਨੀਹਾਂ ਵਿਚ ਚਿਣੇ ਗਏ, ਪਰ ਉਨ੍ਹਾਂ ਸਲਾਮ ਨਾ ਕੀਤੀ। ਮੈਂ ਚੁੱਪ ਹੋ ਗਿਆ। ਕੋਈ ਇੱਕ ਮਿੰਟ ਮਗਰੋਂ ਮੈਂ ਉੱਤਰ ਦਿੱਤਾ—ਬਾਦਸ਼ਾਹ ਸਲਾਮਤ, ਤੁਸਾਂ ਸਾਡੇ ਨਾਲ ਇਨਸਾਫ ਕੀਤਾ ਹੈ। ਮੈਂ ਤਾਂ ਇਨਸਾਫ ਨੂੰ ਸਲਾਮ ਕੀਤਾ ਹੈ। ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਨਾਲ ਜ਼ੁਲਮ ਹੋਇਆ ਸੀ, ਇਸ ਲਈ ਉਨ੍ਹਾਂ ਜ਼ਾਲਮਾਂ ਨੂੰ ਸਲਾਮ ਨਹੀਂ ਸੀ ਕੀਤੀ।

ਬਾਦਸ਼ਾਹ ਮੇਰਾ ਉੱਤਰ ਸੁਣ ਕੇ ਬੇਹੱਦ ਖੁਸ਼ ਹੋਇਆ। ਮੈਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਤੇ ਕਹਿਣ ਲੱਗਾ—"ਸ਼ਾਬਾਸ਼ ਐਸਾ ਹੀ ਹੋਣਾ ਚਾਹੀਦਾ ਹੈ।"

# ਰਹਿਤ ਪਿਆਰੀ ਮੋਹਿ ਕੋ

ਫੌਜਾਂ ਵਿੱਚ ਕਮਾਂਡਰ ਤੋਂ ਹੇਠਾਂ ਸੂਬੇਦਾਰ ਮੇਜਰ ਨੂੰ ਪਲਟਨ ਦਾ ਪਿਤਾ ਆਖਿਆ ਜਾਂਦਾ ਹੈ ਕਿਉਂਕਿ ਪਲਟਨ ਦੇ ਸਾਰੇ ਪ੍ਰਬੰਧ ਦਾ, ਜਵਾਨਾਂ ਦੇ ਡਿਸਪਲਿਨ ਦਾ ਅਤੇ ਨਿੱਕੇ ਵੱਡੇ ਹਰ ਹਾਦਸੇ ਦਾ ਹਾਨ ਲਾਭ ਦਾ ਸੂਬੇਦਾਰ ਮੇਜਰ ਹੀ ਜ਼ਿੰਮੇਵਾਰ ਤੇ ਜਵਾਬਦੇਹ ਹੁੰਦਾ ਹੈ।

ਸੂਬੇਦਾਰ ਮੇਹਰ ਚੰਦ ਹਿੰਦੂ, ਮੁਸਲਮਾਨ ਤੇ ਸਿੱਖਾਂ ਦੀ ਰਲੀ-ਮਿਲੀ ਪਲਟਨ ਦਾ ਸੂਬੇਦਾਰ ਮੇਜਰ ਸੀ। ਇੱਕ ਵਾਰ ਰੀਕਰੂਟਿੰਗ-ਆਫ਼ਿਸ ਵੱਲੋਂ ਉਸ ਦੀ ਪਲਟਨ ਲਈ ਕੁਝ ਨਵੇਂ ਰੰਗਰੂਟ ਭਰਤੀ ਕਰਕੇ ਭੇਜੇ ਗਏ। ਪਰ ਇਸ ਪਲਟਨ ਦੇ ਪਹਿਲਾਂ ਸਿੱਖ ਸੈਂਟਰ ਵਿੱਚ ਰਹਿ ਚੁੱਕੇ ਅੰਗਰੇਜ਼ ਕਰਨਲ ਕਮਾਂਡਿੰਗ ਦਾ ਹੁਕਮ ਸੀ ਕਿ ਸਿੱਖ ਰੰਗਰੂਟਾਂ ਨੂੰ ਪਹਿਲਾਂ ਅੰਮ੍ਰਿਤ ਛਕਾਏ ਬਿਨਾਂ ਭਰਤੀ ਨਾ ਕੀਤਾ ਜਾਵੇ। ਇਸ ਕਰਕੇ ਨਵੇਂ ਆਏ ਰੰਗਰੂਟਾਂ ਨੂੰ ਵਫ਼ਾਦਾਰੀ ਦੀ ਸਹੁੰ ਚੁਕਾਉਣ ਤੋਂ ਪਹਿਲਾਂ ਇੱਕ ਐਤਵਾਰ ਨੂੰ ਅੰਮ੍ਰਿਤ ਛਕਾਇਆ ਜਾਣਾ ਸੀ।

ਪਲਟਨ ਦੇ ਗ੍ਰੰਥੀ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਜੀ ਨੂੰ ਤਾਰ ਰਾਹੀਂ ਬਿਨੈ ਕਰ ਭੇਜੀ ਕਿ ਅੰਮ੍ਰਿਤ ਪ੍ਰਚਾਰ ਲਈ ਪੰਜ ਪਿਆਰੇ ਦਰਸ਼ਨ ਦੇਣ ਦੀ ਖੇਚਲ ਕਰਨ।

ਪਲਟਨ ਦੇ ਗੁਰਦੁਆਰੇ ਦੀਵਾਨ ਸੱਜਿਆ ਹੋਇਆ ਸੀ। ਅੰਗਰੇਜ਼ ਕਰਨਲ, ਕੈਪਟਨ, ਸੂਬੇਦਾਰ ਮੇਜਰ ਤੇ ਜੇ.ਸੀ.ਓਜ਼ ਸੰਗਤ ਵਿੱਚ ਜੁੜੇ ਬੈਠੇ ਸਨ। ਜਥੇਦਾਰ ਤੇ ਪੰਜ ਪਿਆਰੇ ਅਕਾਲੀ ਬਾਣੇ ਵੱਚ ਸ੍ਰੀ ਸਾਹਿਬਾਨ ਸਜਾਈ ਸੁਸ਼ੋਭਤ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਪੰਦਰਾਂ-ਵੀਹ ਦੇ ਕਰੀਬ ਅੰਮ੍ਰਿਤ ਅਭਿਲਾਖੀ ਸਿੱਖ ਰੰਗਰੂਟ ਹੱਥ ਜੋੜੀ ਖੜੇ ਸਨ ਕਿ ਜਥੇਦਾਰ ਸਾਹਿਬ ਨੇ ਸੰਗਤ ਦੇ ਹਜ਼ੂਰ ਸੰਗੀਤ ਵਰਗੇ ਬੋਲਾਂ ਵਿੱਚ ਰੰਗਰੂਟਾਂ ਨੂੰ ਕਿਹਾ—

"ਜਿਨ੍ਹਾਂ ਜਵਾਨਾਂ ਨੇ ਪਹਿਲਾਂ ਕਦੇ ਅੰਮ੍ਰਿਤ ਪਾਨ ਕੀਤਾ ਹੋਵੇ ਉਹ ਵੱਖਰੇ ਹੋ ਜਾਣ।"

ਚਾਰ ਰੰਗਰੂਟ ਵੱਖਰੇ ਹੋ ਗਏ। ਜਥੇਦਾਰ ਨੇ ਇੱਕ ਨੂੰ ਬੁਲਾਇਆ ਤੇ ਪੁੱਛਿਆ—

"ਬਈ, ਕੀ ਕੁਰਹਿਤ ਕੀਤੀ ਸੀ ?"

"ਜੀ, ਭੁੱਲ ਹੋ ਗਈ।"

"ਕੀ ਭੁੱਲ ਹੋ ਗਈ ?"

ਪਰ ਅੱਗੋਂ ਉਹ ਰੰਗਰੂਟ ਬੋਲ ਨਾ ਸਕਿਆ, ਚੁੱਪ ਰਿਹਾ। ਜਥੇਦਾਰ ਨੇ ਕਿਹਾ—

"ਨਹੀਂ, ਨਿਝੱਕ ਹੋ ਕੇ ਦੱਸ ਦੇਹ।"

"ਜੀ ! ਪਰ-ਇਸਤਰੀ ਗਮਨ ਹੋ ਗਿਆ ਸੀ।"

ਸੁਣ ਕੇ ਜਥੇਦਾਰ ਦੇ ਮੂੰਹ-ਮੱਥੇ ਤੋਂ ਟਪਕਦੇ ਕੁਦਰਤੀ ਜਲਾਲ ਉੱਤੇ, ਮਲਾਲ ਦੇ ਚਿੰਨ੍ਹ ਆ ਗਏ ਜਾਪੇ। ਉਸ ਨੇ ਉਦਾਸ ਨਿਗਾਹਾਂ ਨਾਲ ਪਲ ਭਰ ਚੁੱਪ ਹੋ ਕੇ ਸਿੱਖ ਦੇ ਸੁੰਦਰ ਚਿਹਰੇ ਅਤੇ ਰਿਸ਼ਟ-ਪੁਸ਼ਟ ਸਰੀਰ ਵੱਲ ਵੇਖ ਕੇ ਕਿਹਾ—

"ਉੱਥੇ ਸੰਗਤ ਦੇ ਪਿੱਛੇ ਜਾ ਕੇ ਖਲੋ ਜਾ ਤੂੰ।"

ਫਿਰ ਦੂਜੇ ਨੂੰ ਬੁਲਾਇਆ, ਉਹਨੇ ਆਖਿਆ—

"ਮੈਂ ਵੀ ਜੀ ਇਸੇ ਜੁਰਮ ਦਾ ਭਾਗੀ ਹਾਂ।"

ਤੀਜੇ ਨੇ ਦੱਸਿਆ—

"ਮੈਂ ਜੀ ਰੋਮਾਂ ਦੀ ਬੇਅਦਬੀ ਕਰਦਾ ਰਿਹਾ ਹਾਂ।"

ਚੌਥੇ ਨੇ ਕਿਹਾ—

"ਕੁਸੰਗਤ ਵਿੱਚ ਰਲ ਕੇ ਸਿਗਰਟ ਪੀਂਦਾ ਰਿਹਾ ਸਾਂ।"

ਜਥੇਦਾਰ ਨੇ ਸਾਰਿਆਂ ਨੂੰ ਸੰਗਤ ਦੇ ਪਿੱਛੇ ਜਾ ਖਲੋਣ ਲਈ ਕਿਹਾ। ਪਰ ਕਮਾਂਡਿੰਗ ਤੇ ਦੂਜੇ ਅਫਸਰ ਸੋਚਣ ਲੱਗ ਪਏ ਕਿ ਚੋਣਵੇਂ ਚਾਰ ਜਵਾਨ ਤਾਂ ਜਥੇਦਾਰ ਨੇ ਰਦ ਹੀ ਕਰ ਦਿੱਤੇ। ਕਮਾਂਡਿੰਗ ਨੇ ਸੂਬੇਦਾਰ ਮੇਜਰ ਦੇ ਕੰਨ ਵਿੱਚ ਕੁਝ ਕਿਹਾ ਤੇ ਸੂਬੇਦਾਰ ਮੇਜਰ ਨੇ ਖੜ੍ਹੇ ਹੋ ਕੇ ਜਥੇਦਾਰ ਨੂੰ ਬੇਨਤੀ ਕੀਤੀ—

"ਜਥੇਦਾਰ ਸਾਹਿਬ ! ਕਮਾਂਡਿੰਗ ਆਫੀਸਰ ਸਾਹਿਬ ਆਖਦੇ ਹਨ ਕਿ ਇਹਨਾਂ ਜਵਾਨਾਂ ਨੂੰ ਮਾਫੀ ਦੇ ਕੇ ਅੰਮ੍ਰਿਤ ਛਕਾ ਦਿੱਤਾ ਜਾਏ।"

"ਮੈਂ ਸੀ.ਓ. ਸਾਹਿਬ ਦੇ ਹੁਕਮ ਦਾ ਸਤਿਕਾਰ ਕਰਦਾ ਹਾਂ ਪਰ ਮਜਬੂਰੀ ਇਹ ਹੈ ਕਿ ਇੱਕ ਵਾਰ ਗੁਰੂ ਤੋਂ ਬੇਮੁਖ ਹੋਏ ਸਿੱਖ ਨੂੰ ਦੂਜੀ ਵਾਰ ਅੰਮ੍ਰਿਤ ਛਕਾ ਸਕਣਾ ਮੇਰੇ ਇਕੱਲੇ ਦੇ ਵਸ ਦਾ ਰੋਗ ਨਹੀਂ। ਇਸ ਬਾਰੇ ਤਾਂ ਪੰਜ ਪਿਆਰੇ ਹੀ ਗੁਰਮਤਾ ਸੋਧ ਕੇ ਕੋਈ ਫੈਸਲਾ ਦੇ ਸਕਦੇ ਹਨ।" ਜਥੇਦਾਰ ਨੇ ਕਿਹਾ।

"ਜਥੇਦਾਰ ਸਾਹਿਬ ! ਯਿਹ ਸਿਕ-ਜਵਾਨ ਬਹੁਤ ਅਚਾ, ਹਮਾਰਾ ਪਲਟਨ ਕੇ ਵਾਸਤੇ ਇਸ ਕੋ ਮਾਪੀ ਦੋ !" ਕਮਾਂਡਰ ਨੇ ਕਿਹਾ।

ਕਮਾਂਡਰ ਪੰਜਾਬੀ ਬੋਲਦਾ ਤਾਂ ਇਸੇ ਤਰ੍ਹਾਂ ਦੀ ਸੀ ਪਰ ਸਮਝ ਸਾਰੀ ਲੈਂਦਾ ਸੀ। ਜਥੇਦਾਰ ਨੇ ਉਹਨੂੰ ਸਮਝਾਇਆ, "ਸਾਹਿਬ ! ਇਸ ਬਾਰੇ ਪੰਜ ਪਿਆਰੇ ਗੁਰਮਤਾ ਤਾਂ ਜ਼ਰੂਰ ਸੋਧਣਗੇ ਪਰ ਮੈਂ ਬਿਨੈ ਕਰਾਂ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪਣੇ ਖਾਲਸਾ ਪੰਥ ਲਈ ਜਿੰਨੀ ਲੋੜ, ਸ਼ੇਰ ਵਰਗਾ ਨਿਡਰ ਦਿਲ ਰੱਖਣ ਵਾਲੇ, ਸੁਖਨ ਦੇ ਪੂਰੇ, ਡਿਊਟੀ (ਧਰਮ) ਦੇ ਵਫਾਦਾਰ ਅਤੇ ਦੇਸ਼ ਕੌਮ ਦੀ ਸੇਵਾ ਤੋਂ ਕੁਰਬਾਨ ਹੋ ਜਾਣ ਵਾਲੇ ਸਿੰਘਾਂ ਦੀ ਦੱਸੀ ਹੈ ਓਨੀ ਨਿਰੀਆਂ ਚੌੜੀਆਂ ਛਾਤੀਆਂ ਤੇ ਚੁਸਤ ਸਰੀਰਾਂ ਵਾਲੇ ਕੁਰਹਿਤੀਏ, ਬੇ-ਵਫ਼ਾ ਤੇ ਸੁਖਨ ਦੇ ਕੱਚੇ ਲੋਕਾਂ ਦੀ ਨਹੀਂ ਰੱਖੀ।

ਕਿਉਂਕਿ ਖਾਲਸਾ ਸਾਜਣ ਦਾ ਮਕਸਦ ਖਾਲਿਸ ਇਨਸਾਨਾਂ ਦੀ ਫੌਜ ਇਕੱਠੀ ਕਰਨਾ ਸੀ ਨਾ ਕਿ ਨਿਰੀ ਗਿਣਤੀ ਵਧਾਉਣਾ। ਗੁਰੂ ਕਾ ਅੰਮ੍ਰਿਤ ਛਕਾਉਣ ਵਿੱਚ ਸਿੱਖ-ਮਰਯਾਦਾ ਦੇ ਅਸੂਲ, ਅਜਿਹੇ ਕਿਸੇ ਕੱਚੇ-ਪਿੱਲੇ, ਢਿੱਲੜ ਲੋਕਾਂ ਉੱਤੇ ਭਰੋਸਾ ਕਰਨ ਦੀ ਆਗਿਆ ਨਹੀਂ ਦਿੰਦੇ, ਕਿਉਂਕਿ ਗੁਰੂ ਸਾਹਿਬ ਖੁਦ ਇਹਦੇ ਬਾਰੇ ਬੜੇ ਕਰੜੇ ਹੁਕਮ ਦੇ ਗਏ ਹਨ, ਜਿਵੇਂ ਕਿ—

"ਰਹਿਤ ਪਿਆਰੀ ਮੋਹਿ ਕੋ ਸਿੱਖ ਪਿਆਰਾ ਨਾਂਹਿ।।"

ਪਰ ਰਹਿਤਵਾਨ ਸਿੱਖ ਦਾ ਮਾਨ, ਕਦਰ-ਸ਼ਨਾਸ ਸਤਿਗੁਰੂ ਇੱਥੋਂ ਤੱਕ ਵਧਾ ਗਏ ਹਨ ਜਿਵੇਂ ਕਿ ਉਹਨਾਂ ਦਾ ਫੁਰਮਾਨ ਹੈ—

"ਰਹਿਣੀ ਰਹੈ ਸੋਈ ਸਿੱਖ ਮੇਰਾ।।
ਓਹ ਸਾਹਿਬ ਮੈ ਉਸ ਕਾ ਚੇਰਾ।"

ਇਹ ਪਿਛਲੀ ਪੰਗਤੀ ਅਜੇ ਜਥੇਦਾਰ ਦੇ ਮੂੰਹ ਵਿੱਚ ਸੀ ਕਿ ਸੂਬੇਦਾਰ ਮੇਜਰ ਦਾ ਸਾਰਾ ਸਰੀਰ ਕੰਬ ਗਿਆ। ਕਮਾਂਡਿੰਗ ਤੇ ਦੂਜੇ ਅਫਸਰ ਵੀ ਚਕ੍ਰਿਤ ਹੋ ਗਏ ਪਰ ਅੰਮ੍ਰਿਤ ਅਭਿਲਾਖੀ ਚਾਰੇ ਜਵਾਨ ਆਪਣੇ ਹਵਾਲਦਾਰ ਮੇਜਰ ਨੂੰ ਉਠਾ ਕੇ ਬਾਹਰ ਲੈ ਗਏ। ਝੱਟ ਪਿੱਛੋਂ ਹਵਾਲਦਾਰ ਮੇਜਰ ਨੇ ਸੂਬੇਦਾਰ ਮੇਜਰ ਦੇ ਰਾਹੀਂ ਕੋਈ ਗੱਲ ਕਮਾਂਡਿੰਗ ਦੇ ਪੇਸ਼ ਕਰਨੀ ਚਾਹੀ ਤੇ ਕਮਾਂਡਿੰਗ ਦੀ ਰਾਏ ਲੈ ਕੇ ਸੂਬੇਦਾਰ ਮੇਜਰ ਨੇ ਫਿਰ ਖੜੇ ਹੋ ਕੇ ਕਿਹਾ—

"ਜਥੇਦਾਰ ਸਾਹਿਬ ਜੀ ! ਸੀ.ਓ. ਸਾਹਿਬ ਦੁਬਾਰਾ ਇਹਨਾਂ ਜਵਾਨਾਂ ਦੀ ਸਿਫਾਰਸ਼ ਇਸ ਲਈ ਕਰਦੇ ਹਨ ਕਿ ਇਹਨਾਂ ਨੇ ਇਤਨੇ ਲੋਕਾਂ ਦੇ ਸਾਹਮਣੇ ਆਪਣੇ ਗੁਪਤ ਜੁਰਮਾਂ ਦਾ ਸੱਚੋ-ਸੱਚ ਇਕਬਾਲ ਕਰ ਲਿਆ ਹੈ। ਆਪ ਮਿਹਰਬਾਨੀ ਕਰਕੇ ਹੁਣੇ ਪੰਜ ਪਿਆਰਿਆਂ ਤੋਂ ਮੁਨਾਸਬ ਫੈਸਲਾ ਲੈ ਲਵੋ ਤੇ ਜੇ ਲੋੜ ਹੋਵਗੀ ਤਾਂ ਪ੍ਰੋਗਰਾਮ ਅਸੀਂ ਲੇਟ ਕਰ ਦਿਆਂਗੇ।"

ਜਥੇਦਾਰ ਜੀ ਨੇ ਪੰਜਾਂ ਪਿਆਰਿਆਂ ਵੱਲ ਵੇਖਿਆ ਤੇ ਗੁਰਮਤਾ ਸੋਧਣ ਦੀ ਸਬੀਲ ਬਣਾਈ ਗਈ ਤੇ ਬਾਅਦ ਵਿੱਚ ਉਹਨਾਂ ਚੌਹਾਂ ਜਵਾਨਾਂ ਨੂੰ ਖੜ੍ਹੇ ਕਰਕੇ ਜਥੇਦਾਰ ਨੇ ਕਹਿਣਾ ਸ਼ੁਰੂ ਕੀਤਾ—

"ਆਪਣੇ ਗੁਰੂ ਤੋਂ, ਗੁਰੂ ਰੂਪ ਪੰਥ ਤੋਂ, ਸਿੱਖ ਭਾਈਚਾਰੇ ਤੇ ਆਪਣੇ ਸਿੱਖੀ ਖਾਨਦਾਨ ਦੀਆਂ ਸਿਫਤਾਂ ਤੋਂ ਦੁਰੇਡੇ ਜਾ ਰਹੇ ਮੇਰੇ ਅਜ਼ੀਜ਼ੋ ! ਤੁਹਾਡੀਆਂ ਰਗਾਂ ਵਿੱਚ ਉਹਨਾਂ ਧਰਮੀ ਬਜ਼ੁਰਗਾਂ ਦਾ ਖੂਨ, ਪੁਸ਼ਤ-ਦਰ-ਪੁਸ਼ਤ ਤੋਂ ਗੇੜੇ ਮਾਰਦਾ ਚਲਾ ਆ ਰਿਹਾ ਹੈ, ਜਿਨ੍ਹਾਂ ਨੇ ਜ਼ੁਲਮ ਤੇ ਜ਼ਾਲਮਾਂ ਨੂੰ ਜਮਰੌਦ ਤੋਂ ਅਗਾਂਹ ਧੱਕ ਕੇ ਦੇਸ਼ ਦੇ ਧਨ, ਮਾਲ ਤੇ ਬਹੂ-ਬੇਟੀਆਂ ਦੀ ਰੱਖਿਆ ਕੀਤੀ ਸੀ, ਜਿਨ੍ਹਾਂ ਨਾਦਰ ਆਉਣ ਦੇ ਡਰੋਂ, ਥਰ-ਥਰ ਕੰਬਦੇ ਨਿਰਬਲ ਲੋਕਾਂ ਵੱਲੋਂ—

"ਨਾਦਰ ਆਇਆ, ਨਾਦਰ ਆਇਆ" ਦੀ ਦੁਹਾਈ ਦੇ ਹੋਕੇ ਦੇ ਜਵਾਬ ਵਿੱਚ ਆਖਿਆ—

"ਲੋਕੋ ! ਕੀ ਹੋਇਆ ਜੇ ਨਾਦਰ ਆਇਆ ਤਾਂ, ਜਦ ਕਿ ਕਾਦਰ ਮੌਜੂਦ ਹੈ। ਪਰਵਾਹ ਨਾ ਕਰੋ ਤੇ ਨਾ ਡਰੋ।"

ਮੇਰੇ ਅਜ਼ੀਜ਼ੋ ! ਤੁਸੀ ਉਹਨਾਂ ਦੀ ਸੰਤਾਨ ਹੋ। ਮੈਨੂੰ ਤੁਹਾਡੇ ਤੇ ਸਿਰਫ ਅਫਸੋਸ ਹੀ ਨਹੀਂ, ਦੁੱਖ ਹੈ ਕਿ ਇਹੋ ਜਿਹੇ ਸੂਰਬੀਰਾਂ ਤੇ ਧਰਮੀ ਸਿੱਖਾਂ ਦੀ ਸੰਤਾਨ ਹੋ ਕੇ ਤੁਸੀਂ ਪਰ-ਇਸਤਰੀ ਗਾਮੀ ਹੋਏ, ਤੁਸੀਂ ਆਪਣੀਆਂ ਦਾਹੜੀਆਂ ਮੁੰਨ ਕੇ, ਸਿਗਰਟ ਪੀ ਕੇ ਉਸ ਗੁਰੂ ਤੋਂ ਬੇਮੁੱਖ ਹੋ ਕੇ ਪਤਿਤ ਬਣੇ, ਜਿਸ ਨੇ ਤੁਹਾਨੂੰ ਨੇਕ, ਧਰਮੀ, ਸੂਰਬੀਰ ਤੇ ਸਰਦਾਰ ਬਣਿਆ ਵੇਖਣ ਦੀ ਖਾਤਰ ਇਹ ਆਖਿਆ ਹੋਵੇ—

"ਮੋ ਗ੍ਰਹਿ ਮੈ ਮਨ ਤੇ ਤਨ ਤੇ
ਸਿਰ ਲਉ ਧੰਨ ਹੈ ਸਭ ਹੀ ਇਨ ਹੀ ਕੋ।"

ਤੇ ਇਹ ਨਿਰਾ ਆਖਿਆ ਹੀ ਨਾ ਹੋਵੇ ਜਿਸਨੇ ਤੁਹਾਡੇ ਤੇ ਸਰਬੰਸ ਕੁਰਬਾਨ ਕਰ ਦਿੱਤਾ ਹੋਵੇ, ਤੁਹਾਡੀ ਖਾਤਰ ਕਸ਼ਟ ਸਹੇ ਹੋਣ, ਤੁਹਾਨੂੰ ਵਧੀਆ ਇਨਸਾਨ ਬਣਾਉਣ ਦਾ ਮਾਣ ਦੇਣ ਲਈ ਆਪਣੀ ਨਿਰਮਾਣਤਾ ਕਦੇ ਇੰਞ ਪ੍ਰਗਟ ਕੀਤੀ ਹੋਵੇ—

"ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ
ਨਹੀਂ ਮੋ ਸੇ ਗਰੀਬ ਕਰੋਰ ਪਰੇ।"

ਇਸ ਤੋਂ ਬਿਨਾਂ ਜਿਸ ਗੁਰੂ ਨੇ ਦੇਸ਼ ਨੂੰ ਦੂਜਿਆਂ ਦੀ ਗੁਲਾਮੀ ਤੋਂ ਸਦਾ ਸੁਤੰਤਰ ਰੱਖਣ ਦੀ ਖਾਤਰ ਤੁਹਾਡੀ ਦਲੇਰੀ ਤੇ ਬਹਾਦਰੀ ਉੱਤੇ ਇਹ ਫ਼ਖ਼ਰ ਵੀ ਕੀਤਾ ਹੋਵੇ—

"ਸਵਾ ਲਾਖ ਸੇ ਏਕ ਲੜਾਊਂ ।।
ਚਿੜੀਆਂ ਤੋਂ ਮੈਂ ਬਾਜ ਤੁੜਾਊਂ ।।
ਤਬੈ ਗੋਬਿੰਦ ਸਿੰਘ ਨਾਮ ਕਹਾਊਂ ।।"

ਪਰ ਯਾਦ ਰੱਖੋ—ਸਵਾ ਲੱਖ ਤੋਂ ਭੈ ਨਾ ਖਾਣ ਅਤੇ ਚਿੜੀਆਂ ਤੋਂ ਬਾਜ ਤੁੜਾਉਣ ਦੀ ਦਲੇਰੀ ਤੇ ਸ਼ਕਤੀ ਦਾ ਬਹੁਤਾ ਨਿਰਭਰ, ਕਾਮ ਵਾਸ਼ਨਾ ਵਰਗੇ ਸ਼੍ਰੋਮਣੀ ਜਜ਼ਬੇ ਦਾ ਸੰਜਮ ਅਤੇ ਵਿਸ਼ਈ ਨਾ ਬਣਨ ਦੀ ਵਸੀਕਾਰਤਾ ਉੱਤੇ ਨਿਰਭਰ ਹੈ। ਇਸੇ ਕਰਕੇ ਹੀ ਖਾਲਸਾ ਰਹਿਤਨਾਮੇ ਵਿੱਚ ਇਹਦੇ ਬਾਰੇ ਤਾਕੀਦ ਕੀਤੀ ਗਈ ਹੈ ਕਿ—

ਪਰ ਬੇਟੀ ਕੋ ਬੇਟੀ ਜਾਨੈ ।।
ਪਰ ਇਸਤਰੀ ਕੋ ਮਾਤ ਬਖਾਨੈ ।।
ਆਪਣੀ ਇਸਤਰੀ ਸੋਂ ਰਤ ਹੋਈ ।।
ਰਹਿਤਵਾਨ ਗੁਰ ਕਾ ਸਿੰਘ ਸੋਈ ।।

ਤੇ ਇਸੇ ਕਰਕੇ ਕੇ ਪਰ ਨਾਰੀ ਗਮਨ ਕਰਨ ਵਾਲਾ ਸਿੱਖੀ ਦਾਇਰੇ 'ਚੋਂ ਖਾਰਜ ਹੋ ਜਾਂਦਾ ਹੈ; ਕੇਸਾਂ ਦਾਹੜੇ ਦੀ ਬੇਅਦਬੀ ਕਰਨ ਅਤੇ ਸਿਗਰਟ ਵਰਗੀ ਬਿਖ ਵਰਤਣ ਵਾਲਾ ਸਿੱਖੀ ਜੀਵਨ ਤੋਂ ਪਤਿਤ ਸਮਝਿਆ ਜਾਂਦਾ ਹੈ।

ਕੀ ਮੈਂ ਤੁਹਾਡੀ ਸਿਫਾਰਸ਼ ਪੰਜ ਪਿਆਰਿਆਂ ਅੱਗੇ ਕਰਾਂ ਕਿ ਤੁਸੀਂ ਅੱਗੋਂ ਲਈ ਕੋਈ ਕੁਰਹਿਤ ਨਹੀਂ ਕਰੋਗੇ ਅਤੇ ਸਿੱਖੀ ਜੀਵਨ ਦੀ ਰਹਿਤ ਮਰਯਾਦਾ ਨੂੰ ਜੀਵਨ ਦੇ ਅੰਤ ਤੱਕ ਨਿਭਾਉਗੇ ?"

ਸੁਣ ਕੇ ਉਹਨਾਂ ਚੌਹਾਂ ਰੰਗਰੂਟਾਂ ਨੇ ਇਸ ਪ੍ਰਤਿੱਗਿਆ ਨੂੰ ਪਰਵਾਨ ਕੀਤਾ ਤੇ ਪਿਛਲੀ ਭੁੱਲ ਦਾ ਡੰਨ ਲਾ ਕੇ ਪੰਜਾਂ ਪਿਆਰਿਆਂ ਨੇ ਉਹਨਾਂ ਨੂੰ ਅੰਮ੍ਰਿਤ ਛਕਾ ਦਿੱਤਾ।

ਅੱਜ ਤੋਂ ਅੱਧੀ ਸਦੀ ਪਹਿਲਾਂ ਦਾ ਇਹ ਵਾਕਿਆ ਪੈਨਸ਼ਨੀ ਸੂਬੇਦਾਰ ਮੇਜਰ ਮਿਹਰ ਚੰਦ ਨੇ, ਜਿਸ ਦੀ ਉਮਰ ਇਸ ਵੇਲੇ ਅੱਸੀ ਸਾਲ ਦੇ ਕਰੀਬ ਹੈ ਤੇ ਜਿਹੜਾ ਆਪਣੀ ਨੌਕਰੀ ਵਿੱਚ ਹੀ ਸਿੰਘ ਸਜ ਕੇ "ਮਿਹਰ ਸਿੰਘ ਬਣ ਗਿਆ ਸੀ, ਨੇ ਚੀਨੀ ਮੋਰਚੇ ਤੇ ਜਾਣ ਵਾਲੇ ਸਿੱਖ-ਜਵਾਨਾਂ ਨੂੰ ਇੱਕ ਰੀਕਰੂਟਿੰਗ ਆਫਸ ਵਿੱਚ ਸੁਣਾਇਆ ਸੀ।

---

# ਸਿੰਘ ਡਰਦੇ ਨਹੀਂ ਕੁਰਬਾਨੀ ਤੋਂ

"ਨਹੀਂ ਕਾਕਾ, ਅੱਜ ਜਥੇ ਨਾਲ ਨਹੀਂ ਜਾਣਾ। ਕੀ ਪਤਾ ਏ ਅੱਜ ਗੋਲੀ ਚੱਲ ਜਾਏ ? ਪਰਸੋਂ ਤੇ ਤੂੰ ਮੇਰੇ ਤੋਂ ਧੱਕੇ ਨਾਲ ਨੱਸ ਗਿਆ ਸੈਂ ਨਾ, ਅੱਜ ਮੈਂ ਬਿਲਕੁਲ ਨਹੀਂ ਜਾਣ ਦੇਣਾ..."

"ਨਹੀਂ ਮਾਂ, ਕੁਝ ਨਹੀਂ ਹੁੰਦਾ। ਸਿੰਘ ਮਰਨ ਤੋਂ ਥੋੜ੍ਹੇ ਡਰਦੇ ਨੇ। ਕਲ੍ਹ ਭਾਈ ਲਛਮਣ ਸਿੰਘ ਦੇ ਜਥੇ ਦੇ ਸਾਰੇ ਸਿੰਘ ਹਸਦੇ-ਹਸਦੇ ਸ਼ਹੀਦ ਹੋ ਗਏ ਨੇ ਮਾਂ, ਕਿਸੇ ਨੇ ਉਫ ਨਹੀਂ ਕੀਤੀ। ਜਥੇਦਾਰ ਸਉਲ ਸਿੰਘ ਅੱਖੀਂ ਵੇਖ ਕੇ ਆਇਆ ਏ। ਉਹ ਤੇ ਸਗੋਂ ਕਹਿੰਦਾ ਏ ਕਿ ਕਲ੍ਹ ਸਾਡੇ ਨਾਲ ਧੋਖਾ ਹੋ ਗਿਆ ਏ, ਜੋ ਰਸਤੇ 'ਚੋਂ ਵਾਪਸ ਮੁੜਨ ਦਾ ਸਾਨੂੰ ਸੁਨੇਹਾ ਮਿਲ ਗਿਆ। ਨਹੀਂ ਤੇ ਅਸੀਂ ਵੀ ਸ਼ਹੀਦੀ ਜਾਮ ਛਕ ਕੇ ਸੁਰਖਰੂ ਹੋ ਜਾਂਦੇ। ਇਹ ਸੁਭਾਗ ਸਾਡੇ ਵੀਰਾਂ ਨੂੰ ਮਿਲ ਗਿਆ। ਅੱਜ ਅਸਾਂ ਇਹ ਮੌਕਾ ਹੱਥੋਂ ਨਹੀਂ ਜਾਣ ਦੇਣਾ ...।"

"ਕਾਕਾ ਉਹ ਵੱਡੇ ਨੇ, ਸਮਝਦਾਰ ਨੇ, ਤੇ ਤੂੰ ਅੰਞਾਣਾ ਏਂ। ਬੱਚਿਆ ਨੂੰ ਕੀ ਲੱਗੇ ਇਹਨਾਂ ..."

"ਮਾਂ ਤੂੰ ਤੇ ਭੋਲੀਆਂ ਗੱਲਾਂ ਕਰਨੀ ਏਂ। ਆਪੇ ਤੇ ਤੂੰ ਦੱਸਦੀ ਹੁੰਦੀ ਸੈਂ, ਗੁਰੂ ਸਾਹਿਬ ਦੇ ਛੋਟੇ-ਛੋਟੇ ਸਾਹਿਬਜ਼ਾਦੇ, ਅੱਠ ਤੇ ਛੇ ਸਾਲ ਦੇ ਕਿਵੇਂ ਹਸੂੰ-ਹਸੂੰ ਕਰਦੇ ਸ਼ਹੀਦ ਹੋਏ ਸਨ। ਮੇਰੀ ਤੇ ਤੇਰ੍ਹਾਂ ਸਾਲ ਦੀ ਉਮਰ ਏ, ਮਾਂ। ਜੇ ਮੈਂ ਸ਼ਹੀਦ ਹੋ ਜਾਵਾਂ, ਫਿਰ ਕੀ ਬੁਰਾ ਏ ?"

"ਵੇ ਬੁਰਾ ਤੇ ਨਹੀਂ ... ਕਰਤਾਰ—"

"ਫਿਰ ਰੋਕਦੀ ਕਿਉਂ ਏਂ ..."

"ਕਰਤਾਰ ! ਰੋਕਾਂ ਤੇ ਨਾ, ਜੇ ਮੈਨੂੰ ਕੋਈ ਹੋਰ ਛੋਟਾ ਮੋਟਾ ਦਿਸੇ ਤਾਂ ..."

ਕਰਤਾਰ ਸਿੰਘ, ਮਾਤਾ ਕਰਮ ਕੌਰ ਦਾ ਇਕਲੌਤਾ ਪੁੱਤਰ ਸੀ। ਇਸ ਦਾ ਪਿਤਾ ਸ: ਨਿਹਾਲ ਸਿੰਘ ਛੋਟੇ ਹੁੰਦਿਆਂ ਹੀ ਅਕਾਲ ਚਲਾਣਾ ਕਰ ਗਿਆ ਸੀ। ਇਸ ਦੀ ਮਾਤਾ ਨੇ ਇਸ ਨੂੰ ਬੜੇ ਜਫਰ ਜਾਲ ਕੇ ਪਾਲਿਆ ਪੋਸਿਆ ਸੀ। ਘਰ ਗੁਜ਼ਾਰਾ ਵਾਹਿਗੁਰੂ ਦੀ ਕਿਰਪਾ ਦੇ ਹੀ ਓਟ ਆਸਰੇ ਸੀ। ਇਸ ਲਈ ਕਰਤਾਰ ਸਿੰਘ ਬਚਪਨ ਵਿੱਚ ਹੀ ਕਿਰਤ ਵਿਰਤ ਕਰਨ ਲੱਗ ਪਿਆ ਸੀ।

19 ਫਰਵਰੀ, 1921 ਨੂੰ ਪਿੰਡ ਭਿੱਖੀ, ਜ਼ਿਲ੍ਹਾ ਸ਼ੇਖੂਪੁਰੇ 'ਚੋਂ ਪ੍ਰੋਗਰਾਮ ਅਨੁਸਾਰ ਜਥੇ ਨੇ ਨਨਕਾਣੇ ਸਾਹਿਬ ਜਾਣਾ ਸੀ। ਜਥੇ ਦੀ ਤਿਆਰੀ ਵਾਸਤੇ ਸਵੇਰੇ ਹੀ ਢੋਲ ਵਜਣਾ ਸ਼ੁਰੂ ਹੋ ਗਿਆ ਸੀ।

ਕਰਤਾਰ ਸਿੰਘ, ਸ: ਕੇਸਰ ਸਿੰਘ 'ਪਿੰਡ ਅਠਤਾਲੀ' ਵਾਲੇ ਦੇ ਨਾਲ ਉਸਾਰੀ ਦੇ ਕੰਮ ਲੱਗਾ ਹੋਇਆ ਸੀ। 19 ਫਰਵਰੀ ਨੂੰ ਦੋਵੇਂ ਸਵੇਰੇ ਕੰਮ ਤੇ ਗਏ। ਅਜੇ ਗੋਅ ਕਰਨ ਹੀ ਲੱਗੇ ਸਨ ਕਿ ਢੋਲ ਵੱਜਣਾ ਸ਼ੁਰੂ ਹੋ ਗਿਆ। ਢੋਲ ਦਾ ਇੱਕ-ਇੱਕ ਡੱਗਾ ਉਹਨਾਂ ਦੀ ਅਣਖ ਨੂੰ ਟੁੰਬ ਰਿਹਾ ਸੀ।

ਕਰਤਾਰ ਸਿੰਘ ਨੂੰ ਇੱਕਦਮ ਜੋਸ਼ ਆ ਗਿਆ। ਹਥਲਾ ਕੰਮ ਉੱਥੇ ਹੀ ਛੱਡਿਆ। ਗੋਅ ਦਾ ਸਮਾਨ, ਫੱਟੇ, ਕੜੀਆਂ ਇੱਕ ਪਾਸੇ ਖੜ੍ਹੇ ਕੀਤੇ, ਤੇਸੀ ਕਾਂਡੀ ਝੋਲੇ ਵਿੱਚ ਪਾਈ ਤੇ "ਮੈਂ ਜਥੇ ਨਾਲ ਚੱਲਿਆਂ ਹਾਂ ਨਨਕਾਣੇ ਸਾਹਿਬ" ਕਹਿੰਦੇ-ਕਹਿੰਦੇ ਝਟਪਟ ਘਰ ਪਹੁੰਚਿਆ। ਮਾਂ ਨੇ ਪੁੱਛਿਆ, "ਕਰਤਾਰ ਕਿੱਥੇ ਚਲਿਆ ਏਂ ?"

"ਮਾਂ, ਮੈਂ ਨਨਕਾਣੇ ਸਾਹਿਬ ਚਲਿਆਂ, ਜਥੇ ਨਾਲ" ਮਾਂ ਕਰਮ ਕੌਰ ਦੀਆਂ ਅੱਖਾਂ ਅੱਗੇ ਆਪਣਾ ਇਕਲਾਪਾ ਆ ਗਿਆ। ਉਹ ਨਨਕਾਣੇ ਸਾਹਿਬ ਦੇ ਮਹੰਤ ਨਰੈਣ ਦਾਸ ਦੀਆਂ ਸਾਜ਼ਸਾਂ ਸੁਣ ਚੁੱਕੀ ਸੀ। ਮਮਤਾ ਵੱਸ ਕਰਤਾਰ ਸਿੰਘ ਨੂੰ ਕਹਿਣ ਲੱਗੀ।

"ਪੁੱਤਰ, ਤੂੰ ਨਾ ਜਾਹ।" ਤੇ ਕਰਤਾਰ ਸਿੰਘ ਨੂੰ ਰੋਕ ਲਿਆ, ਉਸ ਤੋਂ ਸਫਾ-ਜੰਗ ਖੋਹ ਲਿਆ। ਪਰ ਕਰਤਾਰ ਸਿੰਘ ਨਾ ਰੁਕਿਆ, ਮਾਂ ਤੋਂ ਬਦੋ-ਬਦੀ ਜਥੇ ਨਾਲ ਜਾ ਰਲਿਆ।

ਜਥਾ ਗੁਰਦੁਆਰੇ ਪਹੁੰਚਿਆ। ਗ੍ਰੰਥੀ ਭਾਈ ਫੂਲਾ ਸਿੰਘ ਨੇ ਜਥੇ ਦੀ ਸਫਲਤਾ ਵਾਸਤੇ ਅਰਦਾਸ ਕੀਤੀ। ਪਿੰਡ ਤੋਂ ਬਾਹਰ ਰੜੀ ਤੱਕ ਜਥੇ ਨੂੰ ਵਿਦਾ ਕਰ ਕੇ ਵਾਪਸ ਚਲਾ ਗਿਆ।

ਇਸ ਜਥੇ ਦਾ ਜਥੇਦਾਰ ਸ: ਪ੍ਰੇਮ ਸਿੰਘ ਜ਼ੈਲਦਾਰ ਦਾ ਸਪੁੱਤਰ ਸ: ਸਉਲ ਸਿੰਘ ਸੀ। ਜਥੇ ਦੇ ਮੁਖੀ ਸਿੰਘ ਸ: ਗੰਗਾ ਸਿੰਘ, ਫੌਜਾ ਸਿੰਘ ਬਿਜਲੀ, ਸ: ਲਾਭ ਸਿੰਘ, ਸ: ਵੀਰ ਸਿੰਘ (ਜੋ ਪਿੱਛੋਂ ਰਾਮਗੜ੍ਹੀਆ ਸਭਾ ਬਾਰ ਦੇ ਪ੍ਰੈਜ਼ੀਡੈਂਟ ਬਣੇ ਤੇ ਰਾਮਗੜ੍ਹੀਆ ਬੁੰਗਾ ਨਨਕਾਣਾ ਸਾਹਿਬ ਬਣਵਾਇਆ) ਸਨ, ਤੇ ਇਹਨਾਂ ਦੇ ਨਾਲ ਹੀ ਅੱਗੇ-ਅੱਗੇ ਜਾ ਰਿਹਾ ਸੀ ਕਰਤਾਰ ਸਿੰਘ।

ਇਸ ਜਥੇ ਨੇ ਮਾਨਾਂਵਾਲੇ ਪੁਲ ਤੇ ਜਾ ਕੇ 'ਸੱਚੇ ਸੌਦੇ' ਵਾਲੇ ਜਥੇ ਨੂੰ ਮਿਲਣਾ ਸੀ। ਸਿੰਘ ਚਾਈ-ਚਾਈ ਉੱਛਲਦੇ-ਕੁਦਦੇ, ਜੈਕਾਰੇ ਛਡਦੇ ਧਾਈ ਕਰੀ ਜਾ ਰਹੇ ਸਨ ਕਿ ਰਸਤੇ ਵਿੱਚ ਹੀ ਇਹਨਾਂ ਨੂੰ ਵਾਪਸ ਮੁੜਨ ਦਾ ਸੁਨੇਹਾ ਮਿਲ ਗਿਆ।

ਸਿੰਘ ਮਾਯੂਸ ਹੋ ਗਏ ਪਰ ਕੀ ਕਰਦੇ ? ਹੁਕਮ ਮੰਨਣਾ ਸੀ। ਜਥਾ ਵਾਪਸ ਮੁੜ ਪਿਆ।

ਜਥੇ ਨੂੰ ਵਾਪਸ ਮੋੜ, ਸ: ਸਉਲ ਸਿੰਘ ਅਗਲਾ ਪ੍ਰੋਗਰਾਮ ਪਤਾ ਕਰਨ ਲਈ ਆਪ 'ਸੱਚੇ ਸੌਦੇ' ਨਗਰ ਪਹੁੰਚਿਆ। ਇੱਥੇ ਨਨਕਾਣੇ ਸਾਹਿਬ ਸਿੰਘਾਂ ਦੇ ਸ਼ਹੀਦ ਹੋਣ ਦੀ ਖਬਰ, ਸ: ਉਤਮ ਸਿੰਘ ਵੱਲੋਂ ਦਿੱਤੀ ਤਾਰ ਰਾਹੀਂ ਇਹਨਾਂ ਨੂੰ ਮਿਲੀ। ਤੁਰੰਤ ਜਥੇ ਲੈ ਕੇ ਨਨਕਾਣੇ ਸਾਹਿਬ ਪਹੁੰਚਣ ਦਾ ਫੈਸਲਾ ਹੋ ਗਿਆ, ਤਾਂ ਆਪ ਵੀ ਆਪਣਾ ਜਥਾ ਲਿਆਉਣ ਵਾਸਤੇ ਰਾਤੋ-ਰਾਤ ਪਿੰਡ ਪਹੁੰਚੇ।

ਆਪ ਨੇ ਸਿੰਘਾਂ ਦੇ ਸ਼ਹੀਦ ਹੋਣ ਦੇ ਸਾਰੇ ਹਾਲਾਤ ਸੰਗਤਾਂ ਨੂੰ ਦੱਸੇ ਤੇ ਜਥੇ ਵਿੱਚ ਦੁਬਾਰਾ ਸ਼ਾਮਿਲ ਹੋਣ ਵਾਸਤੇ ਕਿਹਾ।

ਇਹ ਖਬਰ ਅੱਗ ਦੀ ਤਰ੍ਹਾਂ ਫੈਲ ਗਈ। ਜਿਹੜਾ ਸੁਣਦਾ ਮੂੰਹ ਵਿੱਚ ਉਂਗਲਾਂ ਪਾਉਂਦਾ। ਕਰਮ ਕੌਰ ਨੇ ਵੀ ਇਹ ਗੱਲ ਸੁਣੀ।

ਢੋਲ ਵੱਜਣਾ ਸ਼ੁਰੂ ਹੋ ਗਿਆ। ਸਾਰੇ ਸਿੰਘ ਤਿਆਰ ਹੋ ਗਏ। ਕਰਤਾਰ ਸਿੰਘ ਵੀ ਤਿਆਰ ਹੋ ਗਿਆ। ਕਰਮ ਕੌਰ ਨੇ ਪੱਕੀ ਠਾਣ ਲਈ ਕਿ ਕਰਤਾਰ ਨੂੰ ਬਿਲਕੁਲ ਨਹੀਂ ਜਾਣ ਦੇਣਾ। ਅੱਗੇ ਤੇ ਸਿਰਫ ਮਹੰਤ ਤੇ ਗੁੰਡਿਆਂ ਨੇ ਹੀ ਇਹ ਕਾਰਾ ਕਰ ਵਿਖਾਇਆ ਹੈ। ਪਰ ਹੁਣ ਤੇ ਫੌਜ ਮਸ਼ੀਨਗੰਨਾਂ ਬੀੜੀ ਬੈਠੀ ਹੈ। ਨਾ ਜਾਣੀਏ, ਇਹ ਕੀ ਗੁਲ ਖਿੜਾਂਦੇ ਨੇ ? ਅੱਗੇ ਜਲ੍ਹਿਆਂ ਵਾਲੇ ਬਾਗ 'ਚ ਇਹਨਾਂ ਕੋਈ ਘੱਟ ਕੀਤੀ ਏ ? ਕਿਵੇਂ ਨਿਹੱਥੀ ਜਨਤਾ ਨੂੰ ਇਹਨਾਂ ਗੋਲੀਆਂ ਨਾਲ ਭੁੰਨਿਆ ਏ ?

ਇਹ ਸੋਚ ਕੇ ਕਰਮ ਕੌਰ ਨੇ ਕਰਤਾਰ ਸਿੰਘ ਨੂੰ ਰੋਕ ਕੇ ਬੜਾ ਸਮਝਾਇਆ, ਪਰ ਕਰਤਾਰ ਸਿੰਘ ਅੰਦਰੋਂ ਬਾਹਰੋਂ ਕੁਰਬਾਨੀ ਦੇ ਰੰਗ ਨਾਲ ਰੰਗਿਆ ਹੋਇਆ ਸੀ। ਜਦ ਨਾ ਮੰਨਿਆ ਤਾਂ ਮਾਂ ਨੇ ਅੰਦਰ ਦੇ ਕੇ ਦਰਵਾਜ਼ਾ ਬੰਦ ਕਰ ਕੇ ਬਾਹਰੋਂ ਕੁੰਡਾ ਮਾਰ ਦਿੱਤਾ।

ਕਰਤਾਰ ਸਿੰਘ ਤੜਫ ਉੱਠਿਆ। ਉਸ ਦੇ ਜੋਸ਼ੀਲੇ ਜਜ਼ਬਾਤ ਕੁਝ ਕਰਨ ਲਈ ਉਤਾਵਲੇ ਸਨ। ਉਸ ਦੇ ਮਨ ਨੇ ਹੌਸਲਾ ਨਾ ਹਾਰਿਆ। ਇੱਕ ਦਾਅ ਸੁੱਝਿਆ। ਦਰਵਾਜ਼ਾ ਚੂਥੀ ਵਾਲਾ ਸੀ। ਥੱਲਿਉਂ ਅੜੇਸ ਦਿੱਤੀ ਤਾਂ ਚੂਥੀ ਬਾਹਰ ਨਿਕਲ ਗਈ। ਤਾਕ ਨੂੰ ਖਿੱਚ ਕੇ ਪਾਸੇ ਕਰ ਦਿੱਤਾ।

ਬਸ ਫਿਰ ਕੀ ਸੀ ? ਰਸਤਾ ਮਿਲ ਗਿਆ। ਕਰਤਾਰ ਸਿੰਘ ਦੜ ਵੱਟ ਕੇ ਬਾਹਰ ਨਿਕਲਦਾ ਚੁੰਘੀਆਂ ਮਾਰਦਾ ਹਰਨ ਹੋ ਗਿਆ।

ਪਹਿਲਾਂ ਵਾਂਗ ਹੀ ਅਰਦਾਸਾ ਸੋਧਿਆ। ਸਤਿ ਸ੍ਰੀ ਅਕਾਲ ਗਜਾਉਂਦੇ ਜਥੇ ਨੇ ਚਾਲੇ ਪਾ ਦਿੱਤੇ ਤੇ ਖਿਪਵਾਲੇ ਵੱਡੇ ਜਥੇ ਨਾਲ ਜਾ ਰਲਿਆ। ਇੱਥੇ ਭਾਈ ਕਰਤਾਰ ਸਿੰਘ ਝੱਬਰ ਨੇ

ਜਥੇ ਨੂੰ ਸੰਬੋਧਨ ਕੀਤਾ, "ਖਾਲਸਾ ਜੀ ! ਅੱਗੇ ਅੰਗਰੇਜ਼ ਫੌਜ ਮਸ਼ੀਨਗੰਨਾਂ ਬੀੜੀ ਬੈਠੀ ਹੈ, ਜਿਸ ਨੇ ਸੀਸ ਵਾਰਨਾ ਹੈ, ਉਹ ਸਿੰਘ ਅੱਗੇ ਆਵੇ, ਬਾਕੀ ਸੰਗਤ ਪਿੱਛੇ ਰੁਕ ਜਾਵੇ ..."

ਰੁਕਣਾ ਕਿਸ ਨੇ ਸੀ ? ਸਿੰਘ ਇੱਕ ਦੂਜੇ ਤੋਂ ਪਹਿਲਾਂ ਸੀਸ ਵਾਰਨ ਲਈ ਛਾਲਾਂ ਮਾਰਦੇ ਅੱਗੇ ਵਧ ਰਹੇ ਸਨ। ਭੱਠਿਆਂ ਕੋਲ ਸ: ਬਹਾਦਰ ਮਹਿਤਾਬ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਜਥੇ ਨੂੰ ਮਿਲਿਆ। ਅੱਖਾਂ 'ਚ ਅੱਥਰੂ ਭਰ ਕੇ ਝੱਬਰ ਨੂੰ ਕਿਹਾ, "ਝੱਬਰ ਜੀ ! ਜਥੇ ਨੂੰ ਰੋਕ ਦਿਓ, ਅੱਗੇ ਨਾ ਜਾਵੇ। ਅੱਗੇ ਗੋਰਾ ਫੌਜ ਨੇ ਤੁਹਾਡੇ ਵਾਸਤੇ ਲਾਈਨ ਤੋਂ ਪਾਰ ਮਸ਼ੀਨਗੰਨਾਂ ਗਡੀਆਂ ਹੋਈਆਂ ਨੇ, ਅੱਗੇ ਦੋ ਸੌ ਸਿੰਘ ਕਤਲ ਹੋ ਗਿਆ ਹੈ, ਹੁਣ ਤੁਸੀਂ ਵੀ ਮਾਰੇ ਜਾਓਗੇ।"

ਜਥੇਦਾਰ ਨੇ ਜਥਾ ਰੁਕਣਾ ਨਾ ਮੁਮਕਿਨ ਦੱਸਿਆ। ਜਥੇ ਨੂੰ ਹੁਕਮ ਦਿੱਤਾ, "ਖਾਲਸਾ ਜੀ ਹੁਣ ਅਸੀਂ ਗੋਲੀ ਦੀ ਮਾਰ ਦੇ ਨੇੜੇ ਹਾਂ, ਜਿਸ ਦਮ ਗੋਲੀ ਚੱਲੇ ਇੱਕ ਦਮ ਦੌੜ ਪਵੇ, ਜਿਹੜਾ ਡਿੱਗੇ ਉਸ ਨੂੰ ਪਿਆ ਰਹਿਣ ਦਿਓ। ਉਸ ਵੱਲ ਮੱਤ ਵੇਖੋ ਆਪ ਅੱਗੇ ਦੌੜਦੇ ਚਲੋ ... ਤੇ ਗੁਰਦੁਆਰੇ ਪਹੁੰਚ ਜਾਓ ..."

ਰੇਲਵੇ ਫਾਟਕ ਕੋਲ ਅੰਗਰੇਜ਼ ਅਫਸਰ ਮਿਲੇ। ਕਿੰਗ ਸਾਹਿਬ ਕਮਿਸ਼ਨਰ ਲਹੌਰ, ਐਮਰਸਨ ਡੀ.ਆਈ.ਜੀ. ਲਾਹੌਰ, ਮਿ. ਕਰੀ, ਡੀ.ਸੀ. ਸ਼ੇਖੂਪੁਰਾ। ਡੀ.ਸੀ. ਨੇ ਅੱਗੇ ਹੋ ਕੇ ਜਥੇਦਾਰ ਨੂੰ ਰੋਕ ਕੇ ਕਿਹਾ, "ਜਥੇ ਨੂੰ ਰੋਕ ਲਓ। ਅੱਗੇ ਮੱਤ ਜਾਓ। ਅੱਗੇ ਜਰਨੈਲ ਸਾਹਿਬ ਫੌਜ ਲੈ ਕੇ ਖੜ੍ਹਾ ਹੈ, ਗੋਲੀ ਚੱਲ ਜਾਵੇਗੀ।"

ਝੱਬਰ ਨੇ ਜਵਾਬ ਦਿੱਤਾ, "ਸਾਹਿਬ ! ਚਲਾਓ ਗੋਲੀ ਤੇ ਫਿਰ ਸਿੰਘਾਂ ਦੇ ਹੱਥ ਵੇਖੋ।" ਅਫਸਰ ਜਥੇ ਦਾ ਜੋਸ਼ ਵੇਖ ਕੇ ਪਿੱਛੇ ਮੁੜ ਗਏ। ਜਥਾ ਹੋਰ ਦੌਣੇ ਜੋਸ਼ ਨਾਲ ਅੱਗੇ ਵਧਿਆ। ਸੰਭਵ ਸੀ ਕਿ ਗੋਲੀ ਸੱਚੀਮੁੱਚੀ ਚੱਲ ਜਾਂਦੀ, ਜੇ ਸਿੱਖ ਲੀਡਰ ਸ: ਹਰਬੰਸ ਸਿੰਘ ਅਟਾਰੀ, ਸ: ਸੁੰਦਰ ਸਿੰਘ ਰਾਮਗੜ੍ਹੀਆ, ਸ: ਮਹਿਤਾਬ ਸਿੰਘ ਮੌਕੇ ਨੂੰ ਨਾ ਸੰਭਾਲਦੇ ਜਿਨ੍ਹਾਂ ਨੇ ਬੜੀ ਸਿਆਣਪ ਨਾਲ ਅੰਗਰੇਜ਼ ਅਫਸਰਾਂ ਨੂੰ ਤਸਵੀਰ ਦੇ ਦੋਵੇਂ ਰੁਖ ਵਿਖਾ ਕੇ ਪੂਰੀ ਕੋਸ਼ਿਸ਼ ਨਾਲ ਗੁਰਦੁਆਰੇ ਦੀਆਂ ਚਾਬੀਆਂ ਭਾਈ ਕਰਤਾਰ ਸਿੰਘ ਝੱਬਰ ਨੂੰ ਦਿਵਾਈਆਂ। ਇਸ ਤਰ੍ਹਾਂ ਜਥਾ ਅਮਨ ਅਮਾਨ ਗੁਰਦੁਆਰੇ ਪਹੁੰਚ ਗਿਆ।

ਗੁਰਦੁਆਰੇ ਦੇ ਅੰਦਰ ਸਾਰਾ ਫਰਸ਼ ਲਹੂ-ਲੁਹਾਨ ਸੀ। ਸਿੰਘਾਂ ਦੀਆਂ ਲਾਸ਼ਾਂ ਥਾਂ-ਥਾਂ ਖਿੱਲਰੀਆਂ ਪਈਆਂ ਸਨ। ਇਹਨਾਂ ਲਾਸ਼ਾਂ ਤੇ ਜਥੇ ਨੇ ਪਹਿਰਾ ਲਾ ਦਿੱਤਾ।

ਅਗਲੇ ਦਿਨ ਸ: ਸੁੰਦਰ ਸਿੰਘ ਮਜੀਠੇ ਦੀ ਤਾਰ ਆਈ ਕਿ ਲਾਸ਼ਾਂ ਦਾ ਸਸਕਾਰ ਨਾ ਕਰਿਓ, ਗਵਰਨਰ ਪੰਜਾਬ ਨੂੰ ਮੌਕਾ ਵਿਖਾਉਣ ਵਾਸਤੇ ਨਾਲ ਲੈ ਕੇ ਆ ਰਿਹਾ ਹਾਂ।

23 ਫਰਵਰੀ ਨੂੰ ਗਵਰਨਰ ਪੰਜਾਬ, ਸ: ਸੁੰਦਰ ਸਿੰਘ ਮਜੀਠਾ, ਲਾਲਾ ਹਰਿਕਿਸ਼ਨ ਲਾਲ (ਹਿੰਦੂ ਵਜ਼ੀਰ) ਫਜ਼ਲ ਹੁਸੈਨ (ਮੁਸਲਮਾਨ ਵਜ਼ੀਰ) ਤੇ ਹੋਰ ਅਫਸਰ ਪਹੁੰਚੇ। ਇਹਨਾਂ ਨੂੰ ਮੌਕਾ ਦਿਖਾਉਣ ਤੋਂ ਬਾਅਦ 23 ਫਰਵਰੀ ਨੂੰ ਜੰਡ ਦੇ ਚੜ੍ਹਦੇ ਪਾਸੇ ਸਾਰੇ ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਇਕੱਠੀਆਂ ਕਰਕੇ ਸਸਕਾਰ ਕੀਤਾ ਗਿਆ। ਫਿਰ ਸਿੰਘ ਸਾਰੀ ਰਾਤ ਬਾਉਲੀ 'ਚੋਂ ਪਾਣੀ ਕੱਢ ਕੇ ਲਹੂ ਨਾਲ ਲਿਬੜੇ ਫਰਸ਼ ਨੂੰ ਧੋਂਦੇ ਰਹੇ। ਇਹ ਤਿੰਨੇ ਦਿਨ ਭੁਜੰਗੀ ਕਰਤਾਰ ਸਿੰਘ ਇਸ ਸੇਵਾ ਵਿੱਚ ਇੱਕ ਰਸ ਜੁੱਟਿਆ ਰਿਹਾ।

24 ਫਰਵਰੀ ਨੂੰ ਸਵੇਰੇ ਭਾਈ ਹੀਰਾ ਸਿੰਘ ਜੀ ਰਾਗੀ, ਫਰੂਕੇ ਵਾਲਿਆਂ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਉਪਰੰਤ ਅਰਦਾਸ ਕਰ ਕੇ ਜਥਿਆਂ ਨੇ ਖੁਸ਼ੀ-ਖੁਸ਼ੀ ਚਾਲੇ ਪਾ ਦਿੱਤੇ।

ਕਰਤਾਰ ਸਿੰਘ ਦਾ ਸ਼ਹੀਦੀ ਦਾ ਚਾਅ ਤੇ ਭਾਵੇਂ ਅਧੂਰਾ ਹੀ ਰਹਿ ਗਿਆ ਸੀ, ਪਰ ਪੰਥਕ ਜਿੱਤ ਦੀ ਖੁਸ਼ੀ ਦਾ ਸਰੂਰ ਉਸ ਦੇ ਚਿਹਰੇ ਤੋਂ ਡੁਲ੍ਹ-ਡੁਲ੍ਹ ਪੈਂਦਾ ਸੀ। ਉਸ ਦੀ ਯਾਦ ਅੱਜ 73 ਸਾਲ ਦੀ ਉਮਰੇ ਵੀ ਕੁਰਬਾਨੀ ਦੀ ਪ੍ਰੇਰਨਾ ਦਿੰਦੀ ਹੈ।

# ਜਨ ਕੀ ਅਰਦਾਸ

ਗੁਰਬਚਨ ਸਿੰਘ ਇੱਕ ਸਾਊ ਮੁੰਡਾ ਸੀ। ਕਾਲਜ ਵਿੱਚ ਆ ਕੇ ਉਸ ਨੂੰ ਚੰਗੀ ਸੰਗਤ ਮਿਲ ਗਈ। ਆਪਣੇ ਸਾਥੀ ਵਿਦਿਆਰਥੀਆਂ ਨਾਲ ਉਹ ਵੀ ਗੁਰਦੁਆਰੇ ਸੰਗਤ ਵਿੱਚ ਹਾਜ਼ਰੀ ਭਰਨ ਲੱਗ ਪਿਆ। ਜਿਸ ਸਦਕਾ ਉਸ ਦੀ ਸੁਰਤ ਸ਼ਬਦ ਵਿੱਚ ਜੁੜਨ ਲੱਗ ਪਈ। ਉਸ ਨੂੰ ਗੁਰ-ਹੁਕਮਾਂ ਦੀ ਸੋਝੀ ਆਉਣ ਲੱਗ ਪਈ ਅਤੇ ਉਹ ਹੌਲੀ-ਹੌਲੀ ਗੁਰਮਤਿ ਦੇ ਗਾਡੀ ਰਾਹ ਤੇ ਤੁਰਨ ਲੱਗਾ। ਦੋ ਕੁ ਸਾਲ ਬਾਦ ਉਹ ਵੀ ਬਾਕੀ ਵਿਦਿਆਰਥੀਆਂ ਦੇ ਨਾਲ ਜਹਾਜ਼ੇ ਚੜ੍ਹ ਗਿਆ ਅਤੇ ਅੰਮ੍ਰਿਤ ਛਕ ਕੇ ਨਿਗੁਰੇ ਤੋਂ ਗੁਰੂ ਵਾਲਾ ਬਣ ਗਿਆ।

ਕਾਲਜ ਦੀ ਪੜ੍ਹਾਈ ਪੂਰੀ ਕਰਨ ਤੱਕ ਗੁਰਬਚਨ ਸਿੰਘ ਦਾ ਮਨ ਆਦਰਸ਼ਕ ਜੀਵਨ (Ideal Life) ਲਈ ਠਾਠਾਂ ਮਰਨ ਲੱਗ ਪਿਆ ਸੀ। ਭਲਮਾਣਸੀ, ਦਿਆਨਤਦਾਰੀ, ਸਚਾਈ, ਧਰਮ ਦੀ ਕਿਰਤ ਅਤੇ ਮਨੁੱਖ ਦੀ ਸੇਵਾ ਉਸ ਦੇ ਜੀਵਨ ਦਾ ਆਧਾਰ ਬਣ ਚੁੱਕੇ ਸਨ।

ਇੰਜੀਨੀਅਰਿੰਗ ਦੀ ਡਿਗਰੀ ਪ੍ਰਾਪਤ ਕਰਨ ਤੋਂ ਬਾਦ ਗੁਰਬਚਨ ਸਿੰਘ ਨੇ ਨੌਕਰੀ ਦੀ ਭਾਲ ਕਰਨੀ ਆਰੰਭ ਦਿੱਤੀ। ਜੀਵਨ ਵਿੱਚ ਪਹਿਲੀ ਵਾਰ ਉਸ ਨੂੰ ਅਸਲੀਅਤ (Reality) ਦਾ ਅਨੁਭਵ ਹੋਇਆ। ਆਦਰਸ਼ਕ ਜੀਵਨ ਅਤੇ ਅਮਲੀ ਜ਼ਿੰਦਗੀ ਵਿੱਚ ਉਸ ਨੂੰ ਵੱਡਾ ਭਾਰਾ ਫਰਕ ਨਜ਼ਰ ਆਇਆ। ਉਸ ਨੇ ਰਿਸ਼ਵਤਖੋਰੀ, ਪੱਖ-ਪਾਤ, ਭਾਈ-ਭਤੀਜਾਵਾਦ, ਫਿਰਕਪ੍ਰਸਤੀ ਅਤੇ ਧੱਕੇਸ਼ਾਹੀ ਦਾ ਬਾਜ਼ਾਰ ਗਰਮ ਦੇਖਿਆ।

ਗੁਰਬਚਨ ਸਿੰਘ ਗਰੀਬ ਮਾਪਿਆਂ ਦਾ ਪੁੱਤਰ ਸੀ, ਜਿਨ੍ਹਾਂ ਕੋਲ ਰਿਸ਼ਵਤ ਦੇਣ ਲਈ ਨਾ ਹੀ ਬਹੁਤਾ ਪੈਸਾ ਸੀ ਤੇ ਨਾ ਹੀ ਸਰਕਾਰੇ-ਦਰਬਾਰੇ ਕੋਈ ਪਹੁੰਚ ਜਿਹੜੀ ਪੁੱਤਰ ਨੂੰ ਨੌਕਰੀ ਦਿਵਾਉਣ ਵਿੱਚ ਸਹਾਈ ਹੋ ਸਕਦੀ।

ਗੁਰਬਚਨ ਸਿੰਘ ਨੌਕਰੀ ਦੀ ਭਾਲ ਵਿੱਚ ਅਖਬਾਰਾਂ ਵਿਚਲੇ ਖਾਲੀ ਥਾਵਾਂ (Situations Vacant) ਵਾਲੇ ਖਾਨੇ ਬੜੇ ਧਿਆਨ ਨਾਲ ਪੜ੍ਹਦਾ। ਨੌਕਰੀ ਵਾਸਤੇ ਅਰਜ਼ੀਆਂ ਭੇਜਦਾ ਅਤੇ ਥਾਂ-ਥਾਂ ਇੰਟਰਵਿਊ (Interview) ਦੇਣ ਜਾਂਦਾ, ਪਰ ਕੰਮ ਕੋਈ ਨਾ ਬਣਦਾ ਅਤੇ ਖੱਜਲ-ਖੁਆਰੀ ਉਠਾ ਕੇ ਘਰ ਪਰਤ ਆਉਂਦਾ। ਕਾਫੀ ਸਮੇਂ ਦੀ ਨੱਠ-ਭੱਜ ਉਪਰੰਤ ਉਹ ਇੱਕ ਕਾਲਜ ਵਿੱਚ ਡੀਮਾਨਸਟਰੇਟਰ (Demonstrator) ਦੀ ਆਸਾਮੀ (Post) ਤੇ ਲੱਗਣ ਵਿੱਚ ਸਫਲ ਹੋ ਗਿਆ। ਬੇਸ਼ਕ ਆਪਣੀ ਯੋਗਤਾ ਨੂੰ ਮੁੱਖ ਰੱਖਦਿਆਂ ਉਹ ਛੋਟੀ ਅਤੇ ਘੱਟ ਪੈਸਿਆਂ ਵਾਲੀ ਨੌਕਰੀ ਸੀ ਪਰ ਫਿਰ ਵੀ ਵਿਹਲੇ ਰਹਿਣ ਨਾਲੋਂ ਗੁਰਬਚਨ ਸਿੰਘ ਨੇ ਇਸ ਨੂੰ ਚੰਗਾ ਹੀ ਸਮਝਿਆ।

ਗੁਰਬਚਨ ਸਿੰਘ ਦੇ ਜਾਣੂ-ਪਛਾਣੂ ਥੋੜ੍ਹੀ ਤਨਖਾਹ ਲੈਂਦੇ ਹੋਏ ਵੀ ਮੋਟਰ ਸਾਈਕਲਾਂ ਤੇ ਫਿਰਦੇ, ਚੰਗਾ ਖਾਂਦੇ ਤੇ ਚੰਗਾ ਪਹਿਨਦੇ ਨਜ਼ਰ ਆਉਂਦੇ ਪਰ ਗੁਰਬਚਨ ਸਿੰਘ ਦੇ ਉਹੀਓ ਪੁਰਾਣੇ ਬੂਟ ਅਤੇ ਸਾਦਾ ਕੱਪੜੇ। ਉਹ ਜੀਵਨ ਦੀਆਂ ਅਸਲੀਅਤਾਂ (Realities of life) ਨੂੰ ਪਛਾਣਦਾ ਹੋਇਆ ਕਿਸੇ-ਕਿਸੇ ਵੇਲੇ ਗਹਿਰੀਆਂ ਸੋਚਾਂ ਵਿੱਚ ਪੈ ਜਾਂਦਾ। ਚੰਗਾ ਖਾਣ, ਚੰਗਾ ਪਹਿਨਣ ਅਤੇ ਚੰਗੇ ਰਹਿਣ-ਸਹਿਣ ਦੀ ਵਾਸ਼ਨਾ ਉਸ ਦੇ ਦਿਮਾਗ ਵਿੱਚ ਫਤੂਰ ਮਚਾਉਣ ਲੱਗ ਪਈ ਅਤੇ ਇਸੇ ਹੀ ਪ੍ਰਭਾਵ ਹੇਠ ਇੱਕ ਦਿਨ ਆਪਣੇ ਇੱਕ ਹਿਤੂ ਨੂੰ ਹੇਠਾਂ ਦਿੱਤੀ ਚਿੱਠੀ ਲਿਖ ਮਾਰੀ—

ਜੰਮੂ ੧੯-੭-੭੯

ਸਤਿਕਾਰ ਯੋਗ...,

ਸ਼ੁਭ ਦੁਪਹਿਰ।

ਮੈਂ ਇੱਥੇ ਬਿਲਕੁਲ ਠੀਕ ਨਹੀਂ ਹਾਂ ਅਤੇ ਮੇਰੇ ਮਿੱਤਰ ਤੀਰਥ ਦਾ ਵੀ ਹਾਲੇ ਤੀਕ ਕੋਈ

ਚੰਗਾ ਟਿਕਾਣਾ ਨਹੀਂ ਬਣਿਆ, ਬੇਸ਼ਕ ਉਹ ਡੰਗ ਟਪਾਉਣ ਵਾਸਤੇ ਇੱਕ ਪੇਪਰ ਮਿੱਲ ਵਿੱਚ ਲੱਗਾ ਹੋਇਆ ਹੈ। ਅਸੀਂ ਧਾਰਮਿਕ ਰਸਾਲਿਆਂ ਵਿੱਚ ਪੜ੍ਹਿਆ ਕਰਦੇ ਸੀ ਕਿ ਦਿਆਨਤਦਾਰੀ ਵਾਲੀ ਜ਼ਿੰਦਗੀ ਵਧੀਆ ਜੀਵਨ ਹੈ ਅਤੇ ਪ੍ਰਮਾਤਮਾ ਇਮਾਨਦਾਰ ਬੰਦਿਆਂ ਦੀ ਹਮੇਸ਼ਾਂ ਮੱਦਦ ਕਰਦਾ ਹੈ। ਅਧਿਆਤਮਵਾਦ ਦੀ ਇਹ ਥਿਊਰੀ (Theory) ਹੁਣ ਮੁਰਦਾ ਥਿਊਰੀ ਹੈ ਜਿਸ ਦੇ ਪਰਚਾਰ ਦੀ ਹੁਣ ਕੋਈ ਲੋੜ ਨਹੀਂ।

ਇਮਾਨਦਾਰ ਇਨਸਾਨ ਦੇ ਨਾਤੇ ਪਿਛਲੇ ਤਿੰਨਾਂ ਸਾਲਾਂ ਤੋਂ ਮੈਂ ਆਪਣੇ ਮਾਪਿਆਂ ਅਤੇ ਪਰਿਵਾਰ ਦੇ ਜੀਆਂ ਵਾਸਤੇ ਇੱਕ ਕਪੜੇ ਦਾ ਟੋਟਾ ਵੀ ਨਹੀਂ ਖਰੀਦ ਸਕਿਆ। ਮੇਰੇ ਨਾਲ ਦਾ ਹੀ ਇੱਕ ਜਮਾਤੀ ਹਜ਼ਾਰਾਂ ਵਿੱਚ ਖੇਲ੍ਹਦਾ ਹੈ। ਉਸ ਕੋਲ ਮੋਟਰਸਾਈਕਲ ਤੋਂ ਛੁੱਟ ਜੀਵਨ ਵਿੱਚ ਕੰਮ ਆਉਣ ਵਾਲੀ ਹਰ ਚੀਜ਼ ਹੈ। ਮੈਂ ਦੇਖਿਆ ਹੈ ਕਿ ਪੈਸੇ ਤੋਂ ਬਿਨਾਂ ਆਦਮੀ ਨੂੰ ਹਜ਼ਾਰਾਂ ਔਕੜਾਂ ਸਹਿਣੀਆਂ ਪੈਂਦੀਆਂ ਹਨ। ਪੈਸੇ ਤੋਂ ਬਿਨਾਂ ਕੋਈ ਵੀ ਕੰਮ ਨਹੀਂ ਚਲ ਸਕਦਾ। ਇਸ ਦੁਨੀਆਂ ਵਿੱਚ ਪੈਸਾ ਹੀ ਇੱਕ ਅਜਿਹੀ ਚੀਜ਼ ਹੈ ਜਿਹੜਾ ਵੱਡੀ ਭਾਰੀ ਸ਼ਕਤੀ ਰੱਖਦਾ ਹੈ।

ਮੇਰੀ ਆਪ ਜੀ ਨੂੰ ਬੇਨਤੀ ਹੈ ਕਿ ਅੱਗੋਂ ਵਾਸਤੇ ਕਿਸੇ ਨੂੰ ਵੀ ਜੀਵਨ ਵਿੱਚ ਦਿਆਨਤਦਾਰ ਰਹਿਣ ਲਈ ਸਿੱਖਿਆ ਨਾ ਦੇਣੀ।

ਤੁਹਾਡਾ ਗੁਰਬਚਨ

ਤ੍ਰਿਲਕਣਬਾਜ਼ੀ ਵਿੱਚ ਫਸੇ ਗੁਰਬਚਨ ਸਿੰਘ ਦੇ ਹਿਤੂ ਨੇ ਜੋ ਖਤ ਉੱਤਰ ਵਿੱਚ ਲਿਖਿਆ ਉਹ ਇਉਂ ਸੀ—

ੴ ਸਤਿਗੁਰ ਪ੍ਰਸਾਦਿ

..............

੨੨-੭-੭੯

ਪਿਆਰੇ ਸ: ਗੁਰਬਚਨ ਸਿੰਘ ਜੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਤੁਹਾਡਾ ੧੯ ਜੁਲਾਈ, ੧੯੭੯ ਦਾ ਖਤ ਬੜੇ ਗਹੁ ਨਾਲ ਪੜ੍ਹਿਆ ਜਿਸ ਤੋਂ ਇਹ ਪ੍ਰਤੀਤ ਹੋਇਆ ਕਿ ਤੁਸੀਂ ਆਸਤਕਤਾ ਤੋਂ ਨਾਸਤਕਤਾ ਵੱਲ ਜਾ ਰਹੇ ਹੋ। ਜੇ ਇੱਕ ਇਸਤਰੀ ਨੂੰ ਆਪਣੇ ਪਤੀ ਤੇ ਭਰੋਸਾ ਹੀ ਨਾ ਰਹੇ ਤਾਂ ਉਸ ਦਾ ਸੁਹਾਗ ਕਿਵੇਂ ਥਿਰ ਰਹਿ ਸਕੇਗਾ ? ਆਪਣੇ ਸ਼ਹੁ ਪ੍ਰੀਤਮ ਦਾ ਪੱਲਾ ਛੱਡ ਕੇ ਉਹ ਦੁਹਾਗਣ ਬਣ ਜਾਵੇਗੀ ਅਤੇ ਦਰ-ਦਰ ਦੇ ਧੱਕੇ ਖਾਂਦੀ ਫਿਰੇਗੀ।

ਵੀਰ ਜੀ ! ਅਸੀਂ ਗੁਰੂ ਦਾ ਪੱਲਾ ਫੜਿਆ ਹੈ। ਅੰਮ੍ਰਿਤ ਛਕਿਆ ਹੈ। ਗੁਰੂ ਦੇ ਲੜ ਲੱਗੇ ਹਾਂ। ਸਾਨੂੰ ਭਾਣੇ ਅੰਦਰ ਰਹਿਣਾ ਚਾਹੀਦਾ ਹੈ। ਡੋਲ੍ਹਣਾ ਨਹੀਂ ਚਾਹੀਦਾ। ਭਾਵੇਂ ਧੀਰਕ ਭਾਵੇਂ ਧੱਕੇ, ਉਸ ਦਾ ਦਰ ਨਹੀਂ ਛੱਡਣਾ ਚਾਹੀਦਾ। ਗੁਰਮਤਿ ਗਾਡੀ ਰਾਹ ਤੇ ਚੱਲਣ ਦੀ ਪਕਿਆਈ ਵਾਸਤੇ ਸਾਨੂੰ ਸ਼ਬਦ ਗੁਰੂ ਨਾਲ ਲਿਵ ਜੋੜਨੀ ਚਾਹੀਦੀ ਹੈ। ਗੁਰਬਾਣੀ ਦਾ ਪਾਠ ਅਤੇ ਕੀਰਤਨ ਪੜ੍ਹਨ-ਸੁਣਨ ਵਿੱਚ ਰੁਚੀ ਲਾਉਣੀ ਚਾਹੀਦੀ ਹੈ। ਜਿਵੇਂ ਗੁਰੂ ਦੀ ਬਾਣੀ ਕਹਿੰਦੀ ਹੈ ਉਵੇਂ ਹੀ ਸਾਨੂੰ ਆਪਣਾ ਜੀਵਨ ਢਾਲਣਾ ਚਾਹੀਦਾ ਹੈ।

ਡੋਲਿਆ ਹੋਇਆ ਮਨ ਹੀ ਇਹੋ ਜਿਹੇ ਖ਼ਿਆਲ ਸੋਚਦਾ ਹੈ ਕਿ ਰੱਬੀ ਸਿਧਾਂਤ ਮੁਰਦਾ ਸਿਧਾਂਤ ਹੈ ਅਤੇ ਹੁਣ ਇਸ ਨੂੰ ਪਰਚਾਰਨ ਦੀ ਕੋਈ ਲੋੜ ਨਹੀਂ। ਇਸ ਤੋਂ ਵੱਧ ਨਾਸਤਕਤਾ ਕੀ ਹੋ ਸਕਦੀ ਹੈ ਕਿ ਇੱਕ ਅੰਮ੍ਰਿਤਧਾਰੀ ਗੁਰਸਿੱਖ ਇਹ ਆਖੇ ਕਿ ਅੱਗੇ ਤੋਂ ਕਿਸੇ ਨੂੰ ਜੀਵਨ ਵਿੱਚ ਇਮਾਨਦਾਰ ਰਹਿਣ ਵਾਸਤੇ ਨਾ ਕਿਹਾ ਜਾਵੇ ?

ਵੀਰ ਜੀ ਗੁਰਸਿੱਖ ਨੇ ਆਪਣੇ ਸਤਿਗੁਰੂ ਦੇ ਹੁਕਮਾਂ ਅੰਦਰ ਰਹਿਣਾ ਹੈ। ਅਪਣੀ ਮੱਤ ਤਿਆਗ ਕੇ ਗੁਰੂ ਦੀ ਮੱਤ ਗ੍ਰਹਿਣ ਕਰਨੀ ਹੈ। ਧਰਮ ਦੀ ਕਿਰਤ ਕਰਨੀ ਹੈ, ਵੰਡ ਛਕਣਾ ਹੈ ਅਤੇ ਨਾਮ ਜਪਣਾ ਹੈ। ਮਾਇਆ ਦੇ ਲਾਲਚ ਵਿੱਚ ਫਸ ਕੇ ਮਨੁੱਖ ਕੁਰਾਹੇ ਪੈ ਜਾਂਦਾ ਹੈ ਅਤੇ ਖੱਜਲ-ਖੁਆਰੀ ਉਠਾਉਂਦਾ ਹੈ। ਠੱਗੀ ਚੋਰੀ ਦਾ ਮਾਲ ਛਿਨ ਭੰਗਰ ਤਾਂ ਲਿਸ਼ਕਾਂ ਜ਼ਰੂਰ ਮਾਰਦਾ ਹੈ ਪਰ ਅੰਤ ਨੂੰ ਜ਼ਹਿਰ ਬਣ ਕੇ ਤਨ ਅਤੇ ਮਨ ਨੂੰ ਭ੍ਰਿਸ਼ਟ ਕਰ ਦਿੰਦਾ ਹੈ। ਸਤਿਗੁਰੂ ਜੀ ਆਖਦੇ ਹਨ, '**ਲਾਲਚੁ ਛੋਡਹੁ ਅੰਧਿਹੋ, ਲਾਲਚਿ ਦੁਖੁ ਭਾਰੀ।**" (ਪੰਨਾ ੪੧੯/੧੧) ਲਾਲਚ ਵਿੱਚ ਕਿਉਂ ਫਸਿਆ ਜਾਏ ? "**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ।**" ਆਪਣੇ ਨਿੱਤ ਨੇਮ ਵਿੱਚ ਪੱਕੇ ਰਹੋ। ਸੁਆਸ-ਸੁਆਸ ਸਿਮਰਨ ਵਿੱਚ ਮਨ ਨੂੰ ਲਾਓ। ਬਹੁਤੀਆਂ ਸੋਚਾਂ ਵਿੱਚ ਨਾ ਫਸੋ ਕਿਉਂਕਿ '**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ। ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ।**' (ਪੰਨਾ ੯੫੫/੧੦) ਸਤਿਗੁਰੂ ਜੀ ਫੁਰਮਾਉਂਦੇ ਹਨ—

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।।**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ।।** (ਪੰਨਾ ੫੨੨/੧੫)

ਵੀਰ ਜੀਓ ! ਗੁਰੂ ਤੋਂ ਮੂੰਖ ਨਾ ਮੋੜੋ। ਉਦਮ ਕਰੋ। ਕੋਈ ਵਧੇਰੇ ਚੰਗੀ ਨੌਕਰੀ ਲੱਭ ਲਵੋ। ਅਮਰਜੀਤ ਸਿੰਘ ਹੋਰਾਂ ਨੂੰ ਯੋਗ ਨੌਕਰੀਆਂ ਮਿਲ ਹੀ ਗਈਆਂ ਹਨ। ਤੁਸੀਂ ਵੀ ਉਨ੍ਹਾਂ ਦੇ ਨਾਲ ਹੀ ਡਿਗਰੀ ਕੀਤੀ ਹੈ। ਤੁਸੀਂ ਕਿਉਂ ਨਹੀਂ ਅਜਿਹੀ ਪੋਸਟ ਤੇ ਲੱਗ ਸਕਦੇ ? ਤੁਹਾਡੇ ਵਿੱਚ ਕੀ ਘਾਟ ਹੈ ? ਸਤਿਗੁਰੂ ਤੋਂ ਬੇਮੁਖ ਨਾ ਹੋਵੋ। ਅਕਾਲ ਪੁਰਖ ਤੇ ਭਰੋਸਾ ਰੱਖੋ ਅਤੇ ਉੱਦਮ ਕਰੋ। ਸਤਿਗੁਰੂ ਬੜਾ ਬੇਅੰਤ ਹੈ। ਘਟ-ਘਟ ਦੀਆਂ ਜਾਣਨਹਾਰ ਹੈ। ਸਤਿਗੁਰੂ ਬਹੁੜੀ ਕਰੇਗਾ ਕਿਉਂ ਜੋ '**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ।।**" (ਪੰਨਾ ੨੮੬/੧੪) ਤੀਰਥ ਸਿੰਘ ਨੂੰ ਵੀ ਆਖੋ ਕਿ ਦਿਲ ਨਾ ਛੱਡੇ। ਹੰਭਲਾ ਮਾਰੀ ਜਾਓ। "**ਅਗਾਹਾਂ ਕੂ ਤ੍ਰਾਂਘ ਪਿਛਾ ਫੇਰ ਨ ਮੋਹਡੜਾ।**" ਜ਼ਿੰਦਗੀ ਵਿੱਚ ਉਤਰਾਅ-ਚੜ੍ਹਾਅ ਆਉਂਦੇ ਹੀ ਹੁੰਦੇ ਹਨ। ਬਹਾਦਰਾਂ ਵਾਂਗ ਮੁਸ਼ਕਲਾਂ ਦਾ ਟਾਕਰਾ ਕਰਨਾ ਚਾਹੀਦਾ ਹੈ। ਘਬਰਾਉਣਾ ਨਹੀਂ ਚਾਹੀਦਾ। ਉੱਦਮ ਨਾ ਛੱਡੋ। ਸਤਿਗੁਰੂ ਦੇ ਹੁਕਮ ਅੰਦਰ ਰਹੋ। ਮੱਸਿਆ ਦੀ ਕਾਲੀ ਘੁੱਪ ਰਾਤ ਤੋਂ ਬਾਅਦ ਪੁੰਨਿਆਂ ਦੀ ਚਾਨਣ ਭਰੀ ਰਾਤ ਜ਼ਰੂਰ ਆਵੇਗੀ।

ਵੀਰ ਜੀਓ ! ਜਿੰਨਾ ਸਮਾਂ ਤੁਸੀ ਸੋਚਾਂ ਸੋਚਦੇ ਹੋ ਉਨਾ ਸਮਾਂ ਤੁਸੀਂ ਗੁਰਬਾਣੀ ਪੜ੍ਹਨ-ਸੁਣਨ ਵਿੱਚ ਲਾਓ। ਪ੍ਰੇਮ ਅਤੇ ਵਿਚਾਰ ਸਹਿਤ ਗੁਰਬਾਣੀ ਦਾ ਪਾਠ ਕਰੋ। ਸਤਿਗੁਰੂ ਜੀ ਦੇ ਕਹੇ ਅਨੁਸਾਰ "**ਚਿੰਤਾ ਛਡਿ ਅਚਿੰਤੁ ਰਹੁ।**" ਫਿਰ ਦੇਖੋ ਰੱਬ ਦੇ ਰੰਗ। ਅਰਦਾਸ ਕਰੋ—"**ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ।**" (ਪੰਨਾ ੨੫੬/੪)

ਸ਼ੁਭ ਇਛਾਵਾਂ ਸਹਿਤ,

ਤੁਹਾਡਾ ਸ਼ੁਭ ਚਿੰਤਕ,

....................

ਆਪਣੇ ਹਿਤੂ ਦੀ ਚਿੱਠੀ ਪੜ੍ਹ ਕੇ ਗੁਰਬਚਨ ਸਿੰਘ ਦਾ ਡੋਲਦਾ ਮਨ ਟਿਕਾਣੇ ਆ ਗਿਆ ਅਤੇ ਨਾਸਤਕਤਾ ਦੇ ਪਿੜ ਵਿੱਚੋਂ ਟੱਪ ਕੇ ਮੁੜ ਆਸਤਕਤਾ ਦੇ ਘਰ ਵੱਲ ਨੂੰ ਮੁਹਾਰਾਂ ਮੋੜ ਲਈਆਂ। ਉਸ ਨੇ ਧਰਮ ਦੀ ਕਿਰਤ ਕਰਦਿਆਂ ਤੇ ਸਤਿਗੁਰੂ ਦੇ ਹੁਕਮਾਂ ਅੰਦਰ ਰਹਿੰਦਿਆਂ ਅਗਾਂਹ ਵਧਣ ਲਈ ਮੁੜ ਹੰਭਲੇ ਮਾਰਨੇ ਆਰੰਭ ਦਿੱਤੇ। ਕਾਲਜ ਵਿੱਚ ਲੈਕਚਰਾਰ ਦੀ ਆਸਾਮੀ ਖਾਲੀ ਸੀ। ਉਸ ਲਈ ਉਸ ਨੇ ਯਤਨ ਆਰੰਭ ਦਿੱਤੇ, ਪਰ ਮੁੜ ਘੁੰਮਣਘੇਰੀ ਵਿੱਚ ਜਾ ਫਸਿਆ। ਫਿਰਕਾਪ੍ਰਸਤੀ, ਕੁਨਬਾ-ਪ੍ਰਵਰੀ, ਰਿਸ਼ਵਤਖੋਰੀ, ਪੱਖ-ਪਾਤ, ਬੇਇਨਸਾਫੀ ਅਤੇ

ਧੱਕੇਸ਼ਾਹੀ ਨੇ ਉਸ ਲਈ ਉਲਝਣਾਂ ਤੇ ਉਲਝਣਾਂ ਖੜ੍ਹੀਆਂ ਕਰ ਦਿੱਤੀਆਂ। ਉਸ ਦੀ ਤਰੱਕੀ ਵਿੱਚ ਰੁਕਾਵਟ ਤੇ ਰੁਕਾਵਟ ਖੜੀ ਹੋਣ ਲੱਗ ਪਈ। ਕਾਫੀ ਸਮੇਂ ਦੀ ਨੱਠ ਭੱਜ ਤੋਂ ਬਾਦ ਉਸ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਉਸ ਤੋਂ ਜੂਨੀਅਰ (Junior) ਅਤੇ ਘੱਟ ਯੋਗਤਾ ਵਾਲੇ ਬੰਦੇ ਦੀ ਤਰੱਕੀ ਹੋ ਗਈ ਅਤੇ ਉਹ ਮੂੰਹ ਦੇਖਦਾ ਹੀ ਰਹਿ ਗਿਆ।

ਥੱਕ ਹਾਰ ਕੇ ਗੁਰਬਚਨ ਸਿੰਘ ਨੇ ਆਪਣੇ ਹਿਤੂ ਨੂੰ ਇਨਸਾਫ ਵਾਸਤੇ ਰੱਬੀ ਦਰਗਾਹ ਵਿੱਚ ਉਸ ਦੀ ਫਰਿਆਦ ਪਹੁੰਚਾਉਣ ਵਾਸਤੇ ਅਰਦਾਸ ਕਰਨ ਲਈ ਬੇਨਤੀ ਕੀਤੀ। ਅਰਦਾਸ ਉਪਰੰਤ ਜੋ ਹੁਕਮਾਨਾਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮਿਲਿਆ ਉਹ ਇਉਂ ਸੀ—

(ਬਿਲਾਵਲੁ ਮ: ੫, ਪੰਨਾ ੮੦੧-੮੦੨)

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ।।
ਅਗਨਤ ਗੁਣ ਠਾਕੁਰ ਪ੍ਰਭ ਤੇਰੇ ।।
ਮੋਹਿ ਅਨਾਥ ਤੁਮਰੀ ਸਰਣਾਈ ।।
ਕਰਿ ਕਿਰਪਾ ਹਰਿ ਚਰਨ ਧਿਆਈ ।।੧।।
ਦਇਆ ਕਰਹੁ ਬਸਹੁ ਮਨਿ ਆਏ ।।
ਮੋਹਿ ਨਿਰਗੁਨ ਲੀਜੈ ਲੜਿ ਲਾਏ ।।ਰਹਾਉ।।
ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ।।
ਹਰਿ ਸੇਵਕ ਨਾਹੀ ਜਮ ਪੀੜ ।।
ਸਰਬ ਦੂਖ ਹਰਿ ਸਿਮਰਤ ਨਸੇ ।।
ਜਾਕੈ ਸੰਗਿ ਸਦਾ ਪ੍ਰਭੁ ਬਸੈ ।।੨।।
ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ।।
ਬਿਸਰਤ ਨਾਮੁ ਹੋਵਤ ਤਨੁ ਛਾਰੁ ।।
ਪ੍ਰਭ ਚਿਤਿ ਆਏ ਪੂਰਨ ਸਭ ਕਾਜ ।।
ਹਰਿ ਬਿਸਰਤ ਸਭ ਕਾ ਮੁਹਤਾਜ ।। ੩।।
ਚਰਨ ਕਮਲ ਸੰਗਿ ਲਾਗੀ ਪ੍ਰੀਤਿ ।।
ਬਿਸਰਿ ਗਈ ਸਭ ਦੁਰਮਤਿ ਰੀਤਿ ।।
ਮਨ ਤਨ ਅੰਤਰਿ ਹਰਿ ਹਰਿ ਮੰਤ ।।
ਨਾਨਕ ਭਗਤਨ ਕੈ ਘਰਿ ਸਦਾ ਅਨੰਦ ।।੪।।੩।।

ਇਹ ਹੁਕਮ ਪਾਇ ਕਰ ਗੁਰਬਚਨ ਸਿੰਘ ਨੂੰ ਮੁੜ ਧਰਵਾਸ ਹੋ ਗਿਆ ਅਤੇ ਇੱਕ ਅਕਾਲ ਪੁਰਖ ਤੇ ਟੇਕ ਰਖ ਕੇਂ ਸਤਿ ਦੇ ਮਾਰਗ ਤੇ ਚਲਦਾ ਹੋਇਆ ਆਪਣੀ ਤਰੱਕੀ ਲਈ ਜਦੋ-ਜਹਿਦ ਕਰਨ ਲੱਗ ਪਿਆ।

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ।।** (ਪੰਨਾ ੮੧੯/੧੧)

ਭਾਵੇਂ ਗੁਰਬਚਨ ਸਿੰਘ ਨੂੰ ਕਈ ਉਤਰਾਅ ਚੜ੍ਹਾਅ ਦੇਖਣੇ ਪਰ ੧੨-੧੦-੮੧ ਵਾਲੇ ਦਿਨ ਉਸ ਨੂੰ ਆਪਣੀ ਤਰੱਕੀ ਦੇ ਆਰਡਰ ਮਿਲ ਗਏ। ਗੁਰਬਚਨ ਸਿੰਘ ਦੇ ਹਿਤੂ ਨੇ ਹੇਠ ਲਿਖੀ ਚਿੱਠੀ ਪੜ੍ਹ ਕੇ ਦਾਤਾਰ ਪਿਤਾ ਦਾ ਕੋਟਾਨ ਕੋਟ ਸ਼ੁਕਰ ਕੀਤਾ, "ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ 'ਪਬਲਿਕ ਸਰਵਿਸ ਕਮਿਸ਼ਨ' (Public Service Commission) ਰਾਹੀਂ ਮੇਰੀ ਤਰੱਕੀ ਹੋ ਗਈ ਹੈ ਅਤੇ ਮੈਂ ਪਹਿਲੇ ਦਰਜੇ ਦਾ ਲੈਕਚਰਾਰ ਬਣ ਗਿਆ ਹਾਂ।

ਗੁਰਬਚਨ ਸਿੰਘ

# ਸੁਣਿਐ, ਦੂਖ ਪਾਪ ਕਾ ਨਾਸੁ ।।

**ਨਾਨਕ, ਭਗਤਾ ਸਦਾ ਵਿਗਾਸੁ ।।**
**ਸੁਣਿਐ, ਦੂਖ ਪਾਪ ਕਾ ਨਾਸੁ ।।**

...ਹੈਂ ! ਭਗਤਾਂ ਦੇ ਮਨ ਵਿੱਚ ਸਦਾ ਵਿਗਾਸ ਰਹਿੰਦਾ ਹੈ, ਖੇੜਾ ਰਹਿੰਦਾ ਹੈ ? **ਸੁਣਿਐ ਦੂਖ ਪਾਪ ਕਾ ਨਾਸੁ**...ਪ੍ਰਭੂ ਦੇ ਨਾਮ ਨੂੰ ਸੁਣਨ ਨਾਲ ਦੁੱਖਾਂ ਪਾਪਾਂ ਦਾ ਨਾਸ ਹੁੰਦਾ ਹੈ...**ਸੁਣਿਐ ਅੰਧੇ ਪਾਵਹਿ ਰਾਹੁ...ਮੰਨੈ ਸਗਲ ਭਵਣ ਕੀ ਸੁਧਿ...** ਉਹ ! ਉਫ ! ਐਨੇ ਮੂੰਹ ਹਨ੍ਹੇਰੇ ? ਹਾਲੇ ਤੇ ਸਾਰੇ ਸੁੱਤੇ ਪਏ ਹਨ, ਚੋਖੀ ਰਾਤ ਪਈ ਹੈ। ਕੜਾਕੇ ਦੀ ਸਰਦੀ ਪੈ ਰਹੀ ਹੈ। ਰਜਾਈ ਵਿੱਚੋਂ ਮੂੰਹ ਬਾਹਰ ਨਹੀਂ ਕੱਢਿਆ ਜਾਂਦਾ। ਐਸ ਵੇਲੇ ਕੌਣ ਮਿੱਠੇ ਬੋਲ, ਬੋਲ ਰਿਹਾ ਹੈ ? ਇਹ ਤੇ ਕੋਈ ਪਾਠ ਕਰਦਾ ਜਾਪਦੈ ...

**ਮੰਨੈ ਤਰੈ, ਤਾਰੈ, ਗੁਰੁ, ਸਿਖ ।।**
**ਮੰਨੈ ਨਾਨਕ ਭਵਹਿ ਨ ਭਿਖ ।।**

... ... ... ...

**ਪੰਚੇ ਸੋਹਹਿ, ਦਰਿ ਰਾਜਾਨੁ ।।**
**ਪੰਚਾ ਕਾ, ਗੁਰੁ ਏਕੁ ਧਿਆਨੁ ।।...**

ਹੈਂ। ਇਹ ਤੇ ਜਪੁਜੀ ਸਾਹਿਬ ਦਾ ਪਾਠ ਹੋ ਰਿਹਾ ਹੈ। ਪਰ ਐਸ ਵੇਲੇ ? ਇੰਨੇ ਹਨ੍ਹੇਰੇ ? ... ਕੌਣ ? ... ਸਾਡੇ ਤੇ ਆਂਢ ਗੁਆਂਢ ਕੋਈ ਵੀ ਇੰਨੇ ਸਵੇਰੇ ਪਾਠ ਕਰਨ ਵਾਲਾ ਨਹੀਂ। ... ਆਵਾਜ਼ ਤਾਂ ਚੜ੍ਹਦੇ ਪਾਸਿਉਂ ਹੀ ਆ ਰਹੀ ਹੈ। ਇਹ ਕਿੱਧਰੇ ਉਸੇ ਹੀ ਘਰੋਂ ਨਹੀਂ ਜਿਸ ਘਰ ਰਾਤੀਂ ਸੁਰਮਈ ਦਸਤਾਰ, ਗਾਤਰੇ ਕਿਰਪਾਨ ਵਾਲਾ ਗੁਰੂ ਕਾ ਸਿੱਖ ਵੜਿਆ ਸੀ ? ... ਜੇ ਮੇਰੇ ਕੰਨ ਮੈਨੂੰ ਧੋਖਾ ਨਹੀਂ ਦੇ ਰਹੇ ਤਾਂ ਇਹ ਮਿੱਠੀ ਸੁਰੀਲੀ ਆਵਾਜ਼ ਉਸੇ ਹੀ ਘਰੋਂ ਆ ਰਹੀ ਹੈ। ਰਸ ਭਿੰਨੜੀ ਬਾਣੀ ਦੀ ਗੂੰਜ ਉੱਧਰੋਂ ਹੀ ਪੈ ਰਹੀ ਹੈ ...

ਉਫ ! ਆਵਾਜ਼ ਮੱਧਮ ਪੈ ਗਈ ? ਹਵਾ ਦੀ ਸ਼ਰ-ਸ਼ਰ ਵਿੱਚ ਕੁਝ ਸਮਝ ਨਹੀਂ ਪੈਂਦਾ ... ਗਰੜ ... ਗਰੜ ... ਗੜ ... ਗੜ ... ਗੜ ... ਬੱਦਲਾ ਨੂੰ ਵੀ ਅੱਜ ਹੀ ਮੌਕਾ ਮਿਲਿਆ ਸ਼ੋਰ ਪਾਉਣ ਦਾ ... ਆਹ ! ਬਿਜਲੀ ਚਮਕੀ ? ... ਬਾਹਰ ਤਾਂ ਮੀਂਹ ਪੈ ਰਿਹਾ ... ਹਵਾ ਦੀ ਸ਼ੂਕ ਹੋਰ ਤੇਜ਼ ਹੋ ਗਈ ?...ਮੀਂਹ ਹਨ੍ਹੇਰੀ ਦੀ ਸ਼ਰਰ-ਸ਼ਰਰ ਅਤੇ ਸ਼ਾਂ-ਸ਼ਾਂ ਮਿੱਠੀ-ਮਿੱਠੀ ਸੁਰ ਗੁੰਮ ਹੋ ਗਈ ?...ਹਾਂ ਇਵੇਂ ਹੀ ਜਾਪਦਾ ?...ਇਹ ਵਿਘਨ ਹੀ ਤੇ ਹੈ। ਹੋਰ ਕੀ ਹੋ ਸਕਦਾ ?...ਇਹ ਗੱਲ ਠੀਕ ਹੀ ਹੈ—

**—ਬਿਨੁ ਕਰਮਾ ਕਿਛੁ ਨ ਪਾਈਐ**

ਟੰਨ ! ਟੰਨ ! ਟੰਨ ! ਟੰਨ ! ਟੰਨ !...

ਹਾਲੇ ਤੇ ਪੰਜ ਹੀ ਵੱਜੇ ਹਨ। ਸੂਰਜ ਚੜ੍ਹਨ ਵਿੱਚ ਤਾਂ ਘੱਟੋ ਘੱਟ ਦੋ ਘੰਟੇ ਬਾਕੀ ... ਠੰਢ ਹੱਡਾਂ ਨੂੰ ਭੰਨੀ ਜਾ ਰਹੀ ਹੈ ... ਹੁਣ ਤੇ ਨੀਂਦ ਵੀ ਨਹੀਂ ਆਉਂਦੀ। ਐਵੇਂ ਹੀ ਉਸੱਲਵੱਟੇ ਲਈ ਜਾਂਦੇ ਹਾਂ ... ਓਹ ਮਨਾ ! ਤੂੰ ਵੀ ਉੱਠ ! ਅੰਮ੍ਰਿਤ ਵੇਲਾ ਹੈ ਤੂੰ ਵੀ ਉਠ ਕੇ ਪ੍ਰਭੂ ਨੂੰ ਧਿਆ ! ਕਿਉਂ ਦਲਿੱਦਰੀ ਬਣ ਕੇ ਪਿਆ ਹੈਂ ?...ਉਹ ਹੋ ? ਐਨੀ ਸਰਦੀ ? ਬੂਹਾ

ਖੋਲ੍ਹਦਿਆਂ ਹੀ ਬਾਛੜ ਅੰਦਰ ਆ ਗਈ। ਬਾਹਰ ਤੇ ਮੀਂਹ ਹਨ੍ਹੇਰੀ ਨੇ ਜ਼ੋਰ ਪਾਇਆ ਹੋਇਆ।..ਚਲੋ ਬੂਹਾ ਬੰਦ ਕਰਕੇ ਬਿਸਤਰੇ ਵਿੱਚ ਹੀ ਬਹਿੰਦੇ ਹਾਂ। ਪਾਣੀ ਤਾਂ ਬਰਫ ਬਣਿਆ ਹੋਇਆ ਹੋਵੇਗਾ। ਦਿਨ ਚੜ੍ਹੇ ਗਰਮ ਕਰਵਾ ਕੇ ਹੱਥ ਮੂੰਹ ਧੋ ਲਵਾਂਗੇ।..

ਧੰਨ ਹਨ ! ਉਹ ਗੁਰੂ ਕੇ ਲਾਲ, ਗੁਰਸਿੱਖ ਪਿਆਰੇ ਜਿਹੜੇ ਇੰਨੀ ਸਰਦੀ, ਮੀਂਹ ਝੱਖੜ ਵਿੱਚ ਵੀ ਆਪਣਾ ਨਿਯਮ ਨਹੀਂ ਤੋੜਦੇ। ਕਿੱਡੇ ਪੱਕੇ ਹਨ ਆਪਣੇ ਨਿੱਤਨੇਮ ਵਿੱਚ ? ਪਤਾ ਨਹੀਂ ਕਿਹੜੀ ਮਿੱਟੀ ਦੇ ਬਣੇ ਹੋਏ ਹਨ ਇਹ ਹੌਂਸਲੇ ! ਸਾਥੋਂ ਤੇ ਐਵੇਂ ਵੀ ਬਾਹਰ ਨਹੀਂ ਨਿਕਲਿਆ ਜਾਂਦਾ ਇਸ ਝੱਖੜ ਝਾਂਗੀ ਸਰਦੀ ਵਿੱਚ। ਇਹ (ਗੁਰਸਿੱਖ) ਕਿਵੇਂ ਤੜਕੇ ਉੱਠ ਕੇ ਇਸ਼ਨਾਨ ਕਰ ਲੈਂਦੇ ਹਨ ?...ਇਨ੍ਹਾਂ ਨੂੰ ਸਰਦੀ ਨਹੀਂ ਪੋਂਹਦੀ ?...ਇਹ ਇਹਨੇ ਮੂੰਹ ਹਨ੍ਹੇਰੇ ਉੱਠ ਕੇ ਆਪਣੀ ਨੀਂਦ ਕਿਵੇਂ ਪੂਰੀ ਕਰਦੇ ਹੋਣਗੇ ? ਰਾਤ ਨੂੰ ਉਨੀਂਦਰੇ ਰਹਿ ਕੇ ਅਗਲੇ ਦਿਨ ਕੰਮ ਕਿਵੇਂ ਕਰਦੇ ਹੋਣਗੇ ?...

ਓਹ ਹੋ ! ਬੈਠੇ-ਬੈਠੇ ਨੂੰ ਨੀਂਦ ਹੀ ਆ ਗਈ...ਮਨਾ ! ਤੂੰ ਕਿਉਂ ਉੱਘਲਾਉਂਦਾ ਹੈਂ ? ਇੰਨਾ ਆਲਸ ਕਿਉਂ ਚੰਬੜਿਆ ਹੋਇਆ ਹੈ ?...ਫੁਰ ! ਫੁਰ ਫੁਰ।..ਫੁਰ... ਰ...ਰ...(ਨੀਂਦ ਦੇ ਫੁਰਾਟੇ)...

**ਸੁਣਿਐ ਦੂਖ ਪਾਪ ਕਾ ਨਾਸੁ...ਮੰਨੈ ਮੁਹਿ ਚੋਟਾ ਨਾ ਖਾਇ...ਮੰਨੈ ਤਰੈ ਤਾਰੇ ਗੁਰੁ ਸਿਖੁ**...ਹੈਂ ? ਨਾਮ ਵਿੱਚ ਸੁਰਤਿ ਜੋੜਣ ਤੇ ਮੰਨਣ ਵਾਲਾ ਆਪ ਵੀ ਤਰਦਾ ਹੈ ਤੇ ਹੋਰਨਾਂ ਨੂੰ ਵੀ ਤਾਰਦਾ ਹੈ ?...**ਤਾਰੇ ਗੁਰ ਸਿੱਖ** ? ਓ ਮਨਾ ! ਤੈਨੂੰ ਫਿਰ ਊਂਘ ਆ ਗਈ ? ਮਨਾ ! ਤੂੰ ਆਲਸੀਆ ਉਘਲਾਣਾ...ਕੇਡੀ ਸੁਰੀਲੀ ਆਵਾਜ਼ ਸੀ...**ਮੰਨੈ ਤਰੈ ਤਾਰੇ ਗੁਰੁ ਸਿਖ...ਤਾਰੇ ਗੁਰੁ ਸਿਖ...। ਮੰਨੈ ਮਾਰਗਿ ਠਾਕ ਨ ਪਾਇ।। ਮੰਨੈ ਪਤਿ ਸਿਉ ਪਰਗਟੁ ਜਾਇ।।** ਹਾਂ ਉਹੋ ਹੀ ਤਰਦਾ ਹੈ ਤੇ ਤਾਰ ਸਕਦਾ ਏ ਜੋ ਨਾਮ ਵਿੱਚ ਸੁਰਤ ਜੋੜੇ...ਹਾਂ ਜੋ ਨਾਮ ਵਿੱਚ ਸੁਰਤ ਜੋੜੇ...ਨਾਮ ਵਿੱਚ ਸੁਰਤ ਜੋੜੇ।

ਓ ਮਨਾ ! ਕੀ ਤੂੰ ਵੀ ਆਪਣੇ ਆਪ ਨੂੰ ਗੁਰੂ ਦਾ ਸਿੱਖ ਕਹਿੰਦਾ ਹੈਂ ?...ਸਤਿਗੁਰੂ ਦੇ ਬਚਨ ਤਾਂ ਇਉਂ ਸਣੀਦੇ ਹਨ—

**ਸੋ ਸਿਖੁ ਸਖਾ ਬੰਧਪੁ ਹੈ ਭਾਈ,**
**ਜਿ ਗੁਰ ਕੇ ਭਾਣੇ ਵਿਚਿ ਆਵੈ।।**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ।।** (ਪੰਨਾ ੬੦੧/੧੮)

ਇਸ ਦੀ ਸਮਝ ਇਉਂ ਹੀ ਪੈਂਦੀ ਹੈ ਕਿ ਸਿੱਖ ਉਹ ਹੈ ਜੋ ਗੁਰੂ ਦੇ ਭਾਣੇ ਅੰਦਰ ਰਹਿੰਦਾ ਹੈ। ਭਾਵ ਜੋ ਗੁਰੂ ਦੇ ਹੁਕਮਾਂ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਜਿਹੜਾ ਆਪਣੇ ਮਨ ਦੀ ਮੱਤ ਅਨੁਸਾਰ ਚਲਦਾ ਹੈ ਉਹ ਕਦੇ ਵੀ ਗੁਰੂ ਕਾ ਸਿੱਖ ਨਹੀਂ ਅਖਵਾ ਸਕਦਾ। ਉਹ ਤੇ ਮਨਮੁੱਖ ਹੋਇਆ, ਜਿਹੜਾ ਸਤਿਗੁਰੂ ਤੋਂ ਬੇਮੁੱਖ ਹੋ ਕੇ ਦਰ ਦਰ ਦੀਆਂ ਠੋਕਰਾਂ ਖਾਂਦਾ ਹੈ ...। ਮੀਂਹ ਹਨ੍ਹੇਰੀ ਸ਼ੁਰੂ ਹੋਣ ਤੋਂ ਪਹਿਲਾਂ ਇਸੇ ਹੀ ਭਾਵ ਦੀਆਂ ਤੁਕਾਂ ਤਾਂ ਕੰਨੀਂ ਪਈਆਂ ਸਨ—

**ਪੰਚਾ ਕਾ ਗੁਰੁ ਏਕੁ ਧਿਆਨੁ।।**

ਭਾਵ ਪੰਚ ਜਨਾਂ (ਗੁਰਸਿੱਖਾਂ) ਦੀ ਸੁਰਤ ਦਾ ਨਿਸ਼ਾਨਾ ਕੇਵਲ ਇੱਕ ਗੁਰੂ ਹੀ ਹੁੰਦਾ ਹੈ। ਭਾਵ ਗੁਰੂ ਹੁਕਮ ਅਨੁਸਾਰ ਕਾਰ ਕਰਨੀ ਹੀ ਗੁਰਸਿੱਖ ਦਾ ਨਿਸ਼ਾਨਾ ਹੈ।

ਗੱਲ ਤੇ ਫਿਰ ਇਉਂ ਹੀ ਬਣੀ ਕਿ ਜਿਹੜਾ ਮਨੁੱਖ ਆਪਣੇ ਮਨ ਦੀ ਮਤਿ (ਮਨ-ਮਤਿ, ਮਨ ਮਰਜ਼ੀ) ਨੂੰ ਤਿਆਗ ਕੇ ਗੁਰੂ ਦੀ ਮਤਿ (ਗੁਰਮਤਿ) ਗ੍ਰਹਿਣ ਕਰਕੇ ਗੁਰੂ ਦਾ ਹੁਕਮੀ ਬੰਦਾ (ਹੁਕਮ ਅੰਦਰ ਚਲਣ ਵਾਲਾ) ਬਣ ਗਿਆ ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ। ਉਸ ਨੂੰ ਔਕੜਾਂ ਪੇਸ਼ ਨਹੀਂ ਆਉਂਦੀਆਂ...।

ਵਾਹਵਾ ! ਕੈਸਾ ਖਿਆਲ ਹੈ, ਜਿਹੜਾ ਗੁਰਮਤਿ ਗ੍ਰਹਿਣ ਕਰਕੇ ਗੁਰੂ ਦਾ ਹੁਕਮੀ ਬੰਦਾ ਬਣ ਗਿਆ, ਉਸ ਨੂੰ ਔਕੜਾਂ ਪੇਸ਼ ਨਹੀਂ ਆਉਂਦੀਆਂ...।

ਪਰ ਮਨਾ ! ਤੂੰ ਤੇ ਸਾਰੀ ਰਾਤ ਸ਼ੂੰਕਦਾ ਹੀ ਰਹਿੰਦਾ ਏਂ। ਸਾਰਾ ਦਿਨ ਪੇਟ ਦੀ ਖਾਤਰ ਹੱਡ ਤੁੜਾਉਂਦਾ ਏਂ ਅਤੇ ਰਾਤ ਨੂੰ ਙੁਰਾਟੇ ਮਾਰਦਾ ਏਂ। ਮਾਇਆ ਨੇ ਤੇਰੇ ਦੁਆਲੇ ਏਡਾ ਪੀਡਾ ਜਾਲ ਉਲੀਕਿਆ ਹੋਇਆ ਏ ਕਿ ਗੁਰੂ ਹੁਕਮਾਂ ਨੂੰ ਸਮਝਣ ਲਈ ਤੇਰੇ ਕੋਲ ਸਮਾਂ ਹੀ ਨਹੀਂ। ਸਿਨੇਮਾ ਦੇਖਣ ਵਾਸਤੇ ਤੈਨੂੰ ਵਕਤ ਮਿਲ ਜਾਂਦਾ ਹੈ, ਕੋਈ ਦੋਸਤ ਮਿੱਤਰ ਆ ਜਾਵੇ ਤਾਂ ਅੱਧੀ ਰਾਤ ਤੱਕ ਗਪੌੜ ਮਾਰਦਿਆਂ ਤੈਨੂੰ ਨੀਂਦ ਨਹੀਂ ਆਉਂਦੀ, ਪਰ ਗੁਰੂ ਕੇ ਬਚਨ (ਗੁਰਬਾਣੀ) ਸੁਣਨ ਜਾਂ ਪੜ੍ਹਨ ਦੀ ਤੈਨੂੰ ਵਿਹਲ ਨਹੀਂ ਮਿਲਦੀ। ਹਰਿ ਜਸ (ਹਰਿ ਕੀਰਤਨ) ਤੈਨੂੰ ਭਾਉਂਦਾ ਨਹੀਂ, ਸਾਧ ਸੰਗਤ ਵਿੱਚ ਤੇਰਾ ਚਿੱਤ ਨਹੀਂ ਲਗਦਾ। ਅਜਿਹੀ ਹਾਲਤ ਵਿੱਚ ਤੈਨੂੰ ਹੁਕਮਾਂ ਦੀ ਕਿਵੇਂ ਸੋਝੀ ਪਵੇ ? ਜਦ ਤੈਨੂੰ ਪਤਾ ਹੀ ਨਹੀਂ ਕਿ ਸਤਿਗੁਰੂ ਨੇ ਕੀ ਕੁਝ ਕਰਨ ਵਾਸਤੇ ਕਿਹਾ ਹੈ ਅਤੇ ਕਿਨ੍ਹਾਂ ਗੱਲਾਂ ਦੀ ਮਨਾਹੀ ਕੀਤੀ ਹੈ ਤਾਂ ਤੂੰ ਗੁਰੂ ਦਾ ਹੁਕਮੀ ਬੰਦਾ ਕਿਵੇਂ ਬਣ ਸਕਦਾ ਹੈਂ ? ਜੇ ਤੂੰ ਗੁਰੂ ਦੇ ਹੁਕਮਾਂ ਦੀ ਤਾਮੀਲ ਨਹੀਂ ਕਰਦਾ ਤਾਂ ਤੂੰ ਉਸ (ਗੁਰੂ) ਨੂੰ ਕਿਵੇਂ ਭਾ ਸਕਦਾ (ਚੰਗਾ ਲਗ ਸਕਦਾ) ਹੈਂ ?...ਸਿੱਖ ਤਾਂ ਗੁਰੂ ਦੀ ਸਿਖਸ਼ਾ ਅਨੁਸਾਰ ਜੀਵਨ ਬਤੀਤ ਕਰਨ ਵਾਲਾ ਹੀ ਮਨੁੱਖ ਹੋ ਸਕਦਾ ਹੈ ਅਤੇ ਸਤਿਗੁਰੂ ਉਸੇ ਤੇ ਹੀ ਪ੍ਰਸੰਨ ਹੁੰਦੇ ਹਨ।

**ਓ ਮੂਰਖ ਮਨਾ ! ਛੱਡ ਆਲਸ, ਹੋਹੁ ਸਾਵਧਾਨ, ਤਜ ਸਗਲ ਸਿਆਣਪ (ਚਤੁਰਾਈ), ਤਿਆਗ ਮਨਮਤਿ, ਲਾਗ ਗੁਰਚਰਨੀ, ਕਰ ਗ੍ਰਹਿਣ ਗੁਰਮਤਿ, ਬਣ ਗੁਰਮੁਖਿ, ਕਰ ਸਫਲ ਜਨਮ, ਹੋਹੁ ਪਤਿਤ ਪੁਨੀਤ।**

---

## ਯੋਗਤਾ

ਇੱਕ ਲੋਕਲ ਗੁਰਦੁਆਰੇ ਲਈ ਚੋਣ ਸਮੇਂ ਪ੍ਰਧਾਨ ਦੇ ਅਹੁਦੇ ਲਈ ਖੜੇ ਹੋਣ ਵਾਲੇ ਉਮੀਦਵਾਰਾਂ ਬਾਰੇ ਮੈਂਬਰਾਂ ਦੀ ਇੱਕ ਇਕੱਤਰਤਾ ਵਿੱਚ ਵਿਚਾਰ-ਵਟਾਂਦਰਾ ਹੋ ਰਿਹਾ ਸੀ। ਇੱਕ ਸੱਜਣ ਤੁਰਲੇ ਵਾਲੀ ਪੱਗ ਬੰਨ੍ਹੀ, ਧੋਤੀ ਪਹਿਨੇ ਹੋਏ ਗੁਰਦੁਆਰੇ ਦੀ ਪ੍ਰਧਾਨਗੀ ਲਈ ਆਪਣਾ ਹੱਕ ਇਸ ਤਰ੍ਹਾਂ ਜਤਾ ਰਹੇ ਸਨ—

ਮੈਂ ਕਿਉਂ ਨਹੀਂ ਪ੍ਰਧਾਨ ਬਣ ਸਕਦਾ। ਮੈਂ ਇਕੱਲਾ ਹੀ ਗੁਰਦੁਆਰੇ ਦਾ ਲੈਂਟਰ ਪੁਆ ਸਕਦਾ ਹਾਂ। ਜੇ ਮੈਨੂੰ ਪ੍ਰਧਾਨ ਬਣਾਓਗੇ ਤਾਂ ਜਿਹੜਾ ਵਜ਼ੀਰ ਆਖੋਗੇ ਉਸ ਨੂੰ ਗੁਰਪੁਰਬ ਤੇ ਗੁਰਦੁਆਰੇ ਬੁਲਾ ਦਿਆਂਗਾ। ਵਜ਼ੀਰ ਤੇ ਉਸ ਦੇ ਸਾਥੀਆਂ ਦੀ ਰੋਟੀ ਦੇ ਖਰਚੇ ਦਾ ਫਿਕਰ ਨਾ ਕਰਨਾ। ਉਹਨਾਂ ਲਈ ਸ਼ਰਾਬ ਤੇ ਮੁਰਗੇ ਦਾ ਸਾਰਾ ਖਰਚ ਕਰਨ ਦੀ ਹੈਸੀਅਤ ਮੇਰੇ ਵਿੱਚ ਹੈ। ਨਾਲੇ ਗੁਰਦੁਆਰੇ ਦੇ ਨਾਲ ਲਗਦਾ ਜੋ ਪਲਾਟ ਹੈ ਉਸ ਤੇ ਕਬਜ਼ਾ ਕਰਨ ਲਈ ਡਾਂਗਾਂ ਬੰਦੂਕਾਂ ਵਾਲੇ ਲੱਠ ਮਾਰ ਗੁੰਡੇ ਮੇਰੇ ਕੋਲ ਬਹੁਤ ਹਨ, ਮੈਂ ਇਕੱਲਾ ਇਹ ਸਭ ਕੁਝ ਕਰ ਸਕਦਾ ਹਾਂ। ਤੁਹਾਡੇ ਵਿੱਚੋਂ ਕੋਈ ਹੈ ਜੋ ਪ੍ਰਧਾਨ ਬਣਨ ਦੀ ਐਸੀ ਯੋਗਤਾ ਰੱਖਦਾ ਹੋਵੇ।

---

# ਜਵਾਲਾ ਸਿੰਘ

ਬਲਦੇਵ...ਨਹੀਂ ਨਹੀਂ...ਹੁਣ ਮੈਂ ਬਲਦੇਵ ਨਹੀਂ। ਬਲਦੇਵ ਤਾਂ ਕਿਧਰੇ ਅਤੀਤ ਵਿੱਚ ਛੁਪ ਚੁੱਕਾ ਹੈ। ਹੁਣ ਤਾਂ ਮੇਰਾ ਨਾਮ ਜਵਾਲਾ ਸਿੰਘ ਹੈ। ਹੱਥ ਵਿੱਚ ਉਹ ਦੋ ਫੋਟੋਆਂ ਫੜੀ ਬੈਠਾ ਸੋਚ ਰਿਹਾ ਸੀ। ਇੱਕ ਫੋਟੋ ਤਾਂ ਉਹ ਸੀ ਜਦੋਂ ਉਹ ਬਲਦੇਵ ਸੀ, ਖਾਲੀ ਬਲਦੇਵ ਅਤੇ ਸਿੰਘ ਨਹੀਂ ਸਜਿਆ ਅਤੇ ਦੂਜੀ ਆਪਣੀ ਫੋਟੋ ਅੱਜ ਹੀ ਉਹ ਸਟੂਡੀਓ ਤੋਂ ਲੈ ਕੇ ਆਇਆ ਸੀ ਜਿਹੜੀ ਉਸ ਨੇ ਕਲ੍ਹ ਹੀ ਅੰਮ੍ਰਿਤ ਛਕਣ ਤੋਂ ਇੱਕ ਦਮ ਬਾਅਦ ਸ਼ੌਂਕ ਨਾਲ ਖਿਚਵਾਈ ਸੀ।

"ਨਹੀਂ ਨਹੀਂ, ਮੈਨੂੰ ਹੁਣ ਬਲਦੇਵ ਨਾ ਆਖੋ। ਮੈਂ ਹੁਣ ਬਲਦੇਵ ਨਹੀਂ। ਉਸ ਨੂੰ ਆਪਣੀ ਪਹਿਲੀ ਫੋਟੋ ਵੱਲ ਤੱਕ ਨਫਰਤ ਆ ਰਹੀ ਸੀ। ਜ਼ਿੰਦਗੀ ਦੇ ਚਾਲ੍ਹੀ (੪੦) ਵਰ੍ਹੇ ਗਵਾਏ ਸਨ। ਇਹਨਾਂ ਚਾਲੀ ਵਰ੍ਹਿਆਂ ਵਿੱਚ ਉਹ ਬਹੁਤ ਕੁਝ ਕਰ ਸਕਦਾ ਸੀ।

ਪਰ—ਪਰ ਇਹ ਵੀ ਤਾਂ ਨਹੀਂ ਸੀ ਪਤਾ ਕਿ ਕਰਨਾ ਵੀ ਕੀ ਹੈ ? ਬੱਸ ਕੰਮ ਕਾਰ ਗਏ, ਕੁਝ ਵਿਹਲੀਆਂ ਗੱਪਾਂ ਮਾਰੀਆਂ, ਰਾਤ ਨੂੰ ਪਾਨ ਚਬਾਇਆ ਤੇ ਸੌਂ ਗਏ। ਕਈ ਵਾਰ ਉਸ ਦੇ ਮਨ ਵਿੱਚ ਆਉਂਦਾ ਵੀ, ਆਖਿਰ ਇਹ ਕੀ ਚੱਕਰ ਹੈ ? ਮਨੁੱਖ ਸੰਸਾਰ ਵਿੱਚ ਆਉਂਦਾ ਹੈ, ਆਪਣੇ ਵਰਗੇ ਹੋਰ ਬਣਾਉਂਦਾ ਹੈ, ਪੁਰਾਣਾ ਹੋ ਜਾਂਦਾ ਹੈ, ਬੁੱਢਾ ਹੋ ਜਾਂਦਾ ਹੈ ਤੇ ਚਲਾ ਜਾਂਦਾ ਹੈ। ਇਹੀ ਗੱਲ ਪਸ਼ੂ-ਪੰਛੀਆਂ ਦੇ ਵਿੱਚ ਵੀ ਹੈ। ਪਤਾ ਨਹੀਂ ਕਦ ਤੋਂ ਦੁਨੀਆਂ ਦਾ ਇਹ ਚੱਕਰ ਚਲਦਾ ਆ ਰਿਹਾ ਹੈ ? ਪਰ ਕਿਉਂ ? ਮਨ ਜੁਆਬ ਦੇਂਦਾ—ਕੁਝ ਨਹੀਂ—ਬੱਸ ਖਾਓ, ਪੀਓ ਅਤੇ ਐਸ਼ ਕਰੋ। ਬੱਸ ਇਹੀ ਹੈ ਦੁਨੀਆਂ ਤੇ ਦੂਜੇ ਪਾਸੇ ਹੁਣ ! ਹੁਣ ਉਸ ਦੇ ਮਨ ਵਿੱਚ ਮਨੁੱਖੀ ਫਰਜ਼ਾਂ ਵਾਸਤੇ ਸੱਚਮੁੱਚ ਹੀ ਇੱਕ ਜਵਾਲਾ ਬਣੀ ਹੋਈ ਸੀ।

ਜੇ ਜ਼ਿੰਦਗੀ ੨੦੦ ਸਾਲਾਂ ਦੀ ਬਣ ਜਾਵੇ ਤਾਂ ਵੀ ਕੰਮ ਜ਼ਿਆਦਾ ਹੈ, ਉਹ ਸੋਚ ਰਿਹਾ ਸੀ। ਇਹ ਕਿਹੜੇ ਫਰਜ਼ ਸਨ ਜੋ ਅੱਜ ਤੀਕ ਛੁਪੇ ਰਹੇ, ਜਿਨ੍ਹਾਂ ਦਾ ਸਿੱਖ ਸਜ ਜਾਣ ਤੋਂ ਬਿਨਾਂ ਨਿਭਾਉਣਾ ਤਾਂ ਦੂਰ, ਪਤਾ ਤੱਕ ਵੀ ਨਹੀਂ ਸੀ। ਇਹ ਉਹੀ ਮਨੁੱਖੀ ਫਰਜ਼ ਸਨ ਜਿਨ੍ਹਾਂ ਬਾਰੇ ਗੁਰੂ ਨਾਨਕ ਪਾਤਸ਼ਾਹ ਨੇ ਮਨੁੱਖ ਨੂੰ ਦਸ ਜਾਮੇ ਧਾਰ ਕੇ ਸੁਚੇਤ ਕੀਤਾ ਸੀ। ਕਾਸ਼ ! ਉਹ ਚਾਲੀ ਵੀ ਸੰਭਾਲੇ ਹੁੰਦੇ। ਖੈਰ ਮਾਲਕ ਨੂੰ ਮਨਜ਼ੂਰ ਨਹੀਂ ਸੀ, ਉਸ ਆਪਣੇ ਆਪ ਨੂੰ ਧੀਰਜ ਦਿੱਤੀ।

ਮਨੁੱਖ ਉਹੀ ਸੀ, ਇੱਕ ਸਰੂਪ ਸੀ। ਜਦੋਂ ਉਹ ਆਪਣੇ ਆਪ ਤੋਂ ਬਿਲਕੁਲ ਅਣਜਾਨ ਸੀ, ਪਰ ਹੁਣ ਦੂਜੇ ਪਾਸੇ ਸਰੂਪ ਵਿੱਚ ਉਸ ਸਾਹਮਣੇ ਮਨੁੱਖੀ ਫਰਜ਼ਾਂ ਦਾ ਪਹਾੜ ਅਤੇ ਪ੍ਰਭੂ ਮਿਲਾਪ ਦਾ ਜੀਵਨ ਨਿਸ਼ਾਨਾ।

ਬਲਦੇਵ ਦੇ ਪਿਤਾ ਜੀ ਸਦਾ ਗੁਰਦੁਆਰੇ ਵੀ ਜਾਂਦੇ ਸਨ, ਕਦੀ ਮੰਦਿਰ ਨਹੀਂ ਸਨ ਗਏ, ਦੂਜੇ ਸਾਥੀ ਉਹਨਾਂ ਨੂੰ ਸਹਿਜਧਾਰੀ ਸਿੱਖ ਕਹਿ ਕੇ ਸੱਦਦੇ। ਗੁਰਦੁਆਰੇ ਵਿੱਚ ਉਹਨਾਂ ਨੂੰ ਸਕੱਤਰ ਵੀ ਬਣਾਇਆ ਹੋਇਆ ਸੀ।

ਕਿਹੜਾ ਕੰਮ ਸੀ ਜਿਹੜਾ ਉਹ ਨਹੀਂ ਸਨ ਕਰਦੇ। ਸ਼ਰਾਧਾਂ ਦੇ ਦਿਨਾਂ ਵਿੱਚ ਸ਼ਰਾਧ, ਕੋਈ ਜਨਮ ਮਰਨ ਹੋਵੇ ਤਾਂ ਸੂਤਕ-ਪਾਤਕ ਦੇ ਚੱਕਰ, ਘਰੋਂ ਚਲਣਾ ਹੋਵੇ ਤਾਂ ਮਤਾਂ ਪਿੱਛੋਂ ਕੋਈ ਆਵਾਜ਼ ਨਾ ਮਾਰ ਦੇਵੇ ਜਾਂ 'ਨੰਨਾ' ਨਾ ਪਾ ਦੇਵੇ, ਅੱਗੋਂ ਖਾਲੀ ਭਾਂਡਾ ਮਿਲ ਜਾਵੇ ਤਾਂ

ਕੰਮ ਜਾਣੋ ਰਹਿ ਜਾਂਦਾ, ਪਾਣੀ ਪੀ ਕੇ ਕਦੀ ਕੰਮ ਨਾ ਟੁਰਦੇ। ਰੱਖੜੀ, ਟਿੱਕਾ, ਲੋਹੜੀ, ਕਰਵਾ ਚੌਥ ਸਭ ਮਨਾਉਂਦੇ। ਦੀਵਾਲੀ ਵਾਲੇ ਦਿਨ ਘਰ ਵਿੱਚ ਇੱਕ ਫੋਟੋ ਲਛਮੀ ਦੀ ਤੇ ਦੂਜੀ ਗੁਰੂ ਨਾਨਕ ਸਾਹਿਬ ਦੀ ਰੱਖ ਕੇ ਪੂਜਾ ਕਰਦੇ। ਘਰ ਵਿੱਚ ਕੋਈ ਮੁੰਡਾ ਜੰਮਦਾ ਤਾਂ ਮੁੰਡਣ ਗੁਰਦੁਆਰੇ ਦੇ ਬਾਹਰ ਬੈਠ ਕੇ ਹੀ ਕਰਵਾਉਂਦੇ।

ਇਸ ਵਿੱਚ ਉਹਨਾਂ ਦਾ ਕਸੂਰ ਵੀ ਕੀ ਸੀ ? ਬਹੁਤੇ ਪ੍ਰਚਾਰਕ ਜਿਹੜੇ ਆਉਂਦੇ, ਉਹਨਾਂ ਨੂੰ ਅਵਲ ਤਾਂ ਖੁਦ ਹੀ ਨਾ ਪਤਾ ਹੁੰਦਾ ਕਿ ਗੁਰਬਾਣੀ ਦੀ ਸੇਧ ਕੀ ਹੈ, ਨਾ ਹੀ ਤਾਂ ਉਹਨਾਂ ਕਿਧਰੋਂ ਟਰੇਨਿੰਗ ਹੀ ਲਈ ਹੁੰਦੀ ਅਤੇ ਨਾ ਹੀ ਉਹਨਾਂ ਦੀ ਆਪਣੀ ਹੀ ਕੋਈ ਇਸ ਵਿਸ਼ੇ ਤੇ ਸਟੱਡੀ ਹੁੰਦੀ। ਜ਼ਿਆਦਾ ਤੋਂ ਜ਼ਿਆਦਾ ਤਾਂ ਅਨਪੜ੍ਹ ਹੀ ਹੁੰਦੇ ਅਤੇ ਸਟੱਡੀ ਕਰਨ ਦੀ ਕੋਈ ਯੋਗਤਾ ਹੀ ਨਾ ਹੁੰਦੀ। ਫਿਰ ਜੇ ਕੋਈ ਜਾਣਕਾਰ ਹੁੰਦਾ ਵੀ ਤਾਂ ਸਕੱਤਰ ਸਾਹਿਬ ਨੂੰ ਗੈਰ-ਸਿੱਖ ਦੇਖ ਕੇ ਡਰਦਾ ਸਿੱਖੀ ਸਿਧਾਂਤ ਉੱਪਰ ਕੋਈ ਵਿਸ਼ੇਸ਼ ਗੱਲ ਹੀ ਨਾ ਕਰਦਾ, ਕਿਧਰੇ ਭੇਟਾ ਹੀ ਨਾ ਜਾਂਦੀ ਰਹੇ। ਹਰ ਸ਼ਨਿੱਚਰਵਾਰ ਨੂੰ ਗੁਰਦੁਆਰੇ ਛੋਲਿਆਂ ਦਾ ਪ੍ਰਸ਼ਾਦ ਤਾਂ ਸਕੱਤਰ ਸਾਹਿਬ ਦੇ ਘਰੋਂ ਹੀ ਆਉਂਦਾ ਸੀ। ਪਿਤਾ ਜੀ ਦੇ ਕਾਰਨ ਬਲਦੇਵ ਵੀ ਕਦੀ-ਕਦੀ ਗੁਰਦੁਆਰੇ ਹੀ ਜਾਂਦਾ ਪਰ ਇਸ ਬਾਰੇ ਉਸ ਨੂੰ ਕੋਈ ਖਾਸ ਖਿੱਚ ਨਹੀਂ ਸੀ।

ਇੱਕ ਦਿਨ ਜਦ ਇੱਕ ਪ੍ਰਚਾਰਕ ਸਾਹਿਬ ਜੋ ਕਿ ਟਰੇਂਡ ਅਤੇ ਕੁਆਲੀਫਾਈਡ ਮਿਸ਼ਨਰੀ ਸਨ, ਗੁਰਦੁਆਰੇ ਕਥਾ ਕਰਨ ਆਏ। ਕਥਾ ਕਰਦਿਆਂ ਦੱਸਿਆ ਕਿ 'ਅਕਾਲ ਪੁਰਖ' ਹੀ ਸਭ ਜੀਵਾਂ ਨੂੰ ਪੈਦਾ ਕਰਨ ਵਾਲਾ, ਪਾਲਣਾ ਕਰਨ ਵਾਲਾ ਤੇ ਮਾਰ ਸਕਣ ਦੇ ਸਮਰੱਥ ਹੈ। ਇਸ ਲਈ ਇੱਕ ਪ੍ਰਭੂ ਤੋਂ ਛੁੱਟ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਕਰਨੀ ਸਿੱਖੀ ਦਾ ਵਿਧਾਨ ਨਹੀਂ, ਤਾਂ ਬਲਦੇਵ ਨੂੰ ਚੰਗਾ ਨਹੀਂ ਸੀ ਲੱਗਾ। ਬੁਰਾ ਲੱਗਾ ਸੀ।

'ਬੱਸ, ਇਹੀ ਲੋਕ ਨੇ ਨਫਰਤ ਪੈਦਾ ਕਰਨ ਵਾਲੇ ਅਤੇ ਵੰਡੀਆਂ ਪਾਉਣ ਵਾਲੇ। ਗੁਰਦੁਆਰੇ ਬਾਣੀ ਸੁਣਨ ਆਉਣਾ ਹੁੰਦੈ, ਜਾਂ ਨਿੰਦਿਆ ? ਆਪਣੀ-ਆਪਣੀ ਸ਼ਰਧਾ ਹੈ ਜੋ ਕੋਈ ਮਰਜ਼ੀ ਕਰੇ, ਬੜੇ ਖਿਝਦੇ ਹੋਏ ਉਸ ਪ੍ਰਧਾਨ ਸਾਹਿਬ ਕੋਲ ਸ਼ਿਕਾਇਤ ਕੀਤੀ। ਪ੍ਰਧਾਨ ਸਾਹਿਬ ਜ਼ਰਾ ਸਿਆਣੇ ਸੱਜਣ ਸਨ। ਬੜੇ ਪਿਆਰ ਨਾਲ ਸਮਝਾਇਆ 'ਸਰਦਾਰ ਜੀ ਨੇ ਤਾਂ ਕੋਈ ਗਲਤ ਗੱਲ ਨਹੀਂ ਕੀਤੀ। ਕੀ ਤੂੰ 'ਰਵਾਲ' ਦੇ ਅਰਥ ਜਾਣਦਾ ਹੈਂ ? 'ਰਵਾਲ' ਦੇ ਅਰਥ ਹੁੰਦੇ ਹਨ ਤੁੱਛ, ਮਿੱਟੀ ਦੇ ਜ਼ਰੇ ਬਰਾਬਰ। 'ਪ੍ਰਧਾਨ ਸਾਹਿਬ ਨੇ ਆਪਣੀ ਗੱਲ ਨੂੰ ਤੋਰਦੇ ਹੋਏ ਕਿਹਾ 'ਗੁਰੂ ਸਾਹਿਬ ਨੇ ਤਾਂ ਰਾਮ ਅਤੇ ਕ੍ਰਿਸ਼ਨ ਆਦਿ ਨੂੰ ਵਾਹਿਗੁਰੂ ਦੀ ਮਹਾਨ ਹਸਤੀ ਸਾਹਮਣੇ 'ਰਵਾਲ' ਅਥਵਾ ਤੁੱਛ ਦੱਸਿਆ ਹੈ। '**ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥ ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ॥**' (ਪੰਨਾ ੪੬੪/੧੯)

ਬਲਦੇਵ ਦੇ ਪਿਤਾ ਜੀ ਨੇ ਇੱਥੋਂ ਤੀਕ ਧਮਕੀ ਦਿੱਤੀ ਸੀ ਜੇ ਗੁਰਦੁਆਰੇ ਵਿੱਚ ਇਹੋ ਜਿਹੀਆਂ ਵੀਚਾਰਾਂ ਜਾਂ ਗੱਲਾਂ ਹੀ ਹੋਣੀਆਂ ਹਨ ਤਾਂ ਸਕੱਤਰੀ-ਸਕੁੱਤਰੀ ਛੱਡ ਕੇ ਗੁਰਦੁਆਰੇ ਆਉਣਾ ਬੰਦ ਕਰ ਦਿਆਂਗਾ।' ਤੇ ਫੇਰ...।

ਬਲਦੇਵ ਨੇ ਜਾ ਕੇ ਉਸ ਮਿਸ਼ਨਰੀ ਵੀਰ ਨਾਲ ਵੀ ਕਾਫੀ ਮਗਜ-ਖਪਾਈ ਕੀਤੀ, ਅੰਤ ਸਮਝ ਆ ਗਈ ਕਿ ਉਸ ਦੀ ਆਪਣੀ ਸੋਚਣੀ ਗਲਤ ਸੀ।

ਅੱਜ ਤੀਕ, ਕਦੋਂ ਤੋਂ ਮੇਰੇ ਪਿਤਾ ਜੀ ਗੁਰਦੁਆਰੇ ਜਾ ਰਹੇ ਨੇ, ਅਜੇ ਤੀਕ ਉਹਨਾਂ ਨੂੰ ਇਹਨਾਂ ਸਚਾਈਆਂ ਬਾਰੇ ਕੁਝ ਵੀ ਪਤਾ ਨਹੀਂ, ਉਸ ਦੇ ਵਿਚਾਰਾਂ ਵਿੱਚ ਹਿਲਜੁਲ ਸੀ।

ਪਿਤਾ ਜੀ ਤਾਂ ਕੁਝ ਦਿਨਾਂ ਵਾਸਤੇ ਨਾਰਾਜ਼ ਹੋ ਕੇ ਘਰ ਬੈਠ ਗਏ ਤੇ ਫਿਰ ਜਾਣਾ ਸ਼ੁਰੂ ਕਰ ਦਿੱਤਾ ਪਰ ਬਲਦੇਵ ਨੇ ਹੁਣ ਰੋਜ਼ਾਨਾ ਗੁਰਦੁਆਰੇ ਜਾਣਾ ਸ਼ੁਰੂ ਕਰ ਦਿੱਤਾ। ਕਥਾ ਲਗਭਗ ਦੋ ਮਹੀਨੇ ਚਲਦੀ ਰਹੀ। ਵੱਡੇ ਤੋਂ ਵੱਡਾ ਕੰਮ ਛੁੱਟ ਜਾਵੇ, ਗੁਰਦੁਆਰੇ ਨਿਯਮ ਨਾਲ ਜਾ ਕੇ ਕਥਾ ਸੁਣਦਾ। ਜਿਹੜਾ ਸਮਾਂ ਅੱਗੇ ਗੱਪਾਂ ਵਿੱਚ ਲੰਘ ਜਾਂਦਾ ਸੀ, ਹੁਣ ਕਦੀ ਉਸ ਮਿਸ਼ਨਰੀ ਵੀਰ ਦੇ ਘਰ ਚਲਾ ਜਾਂਦਾ, ਕਿੰਨਾ-ਕਿੰਨਾ ਚਿਰ, ਕਈ-ਕਈ ਮਨੁੱਖੀ ਮਸਲਿਆਂ ਉੱਪਰ ਵਿਚਾਰਾਂ ਕਰਦਾ। ਕਦੀ ਕੋਈ ਪੁਸਤਕ ਲੈ ਆਉਂਦਾ ਤੇ ਸਾਰੀ-ਸਾਰੀ ਰਾਤ ਬੈਠ ਕੇ ਪੜ੍ਹਦਾ ਰਹਿੰਦਾ। ਅੱਗੇ ਤਾਂ ਪਾਨ ਨਿਯਮ ਨਾਲ ਚਬਾਉਂਦਾ ਸੀ ਪਰ ਹੁਣ ਉਸ ਨੂੰ ਪਾਨ ਤੋਂ ਨਫਰਤ ਹੋਣ ਲੱਗ ਪਈ। ਸ਼ਰਾਬ ਜਿਸ ਦਾ ਉਸ ਨੂੰ ਇੱਕ ਠਰਕ ਲੱਗਾ ਹੋਇਆ ਸੀ, ਹੁਣ ਕੀਮਤੀ ਸਮੇਂ ਵਿੱਚ ਖਲਲ ਮਹਿਸੂਸ ਹੁੰਦੀ। ਗੁਰਬਾਣੀ ਦੀਆਂ ਸਚਾਈਆਂ ਨੇ ਉਸ ਦੀ ਸੋਚਣੀ ਨੂੰ ਇੱਕ ਨਵਾਂ ਮੋੜ ਦੇ ਦਿੱਤਾ ਸੀ। ਅਨੇਕਾਂ ਨਵੀਆਂ-ਨਵੀਆਂ ਗੱਲਾਂ ਦਾ ਉਸ ਨੂੰ ਪਤਾ ਲੱਗਣ ਲੱਗ ਪਿਆ। ਉਸ ਨੂੰ ਹੁਣ ਸੱਚਮੁੱਚ ਹੀ ਸਮਝ ਆਉਣ ਲੱਗ ਪਈ ਕਿ ਅਸੀਂ ਸਾਰੇ ਹੀ ਇੱਕ ਪਿਤਾ ਪ੍ਰਮਾਤਮਾ ਦੇ ਜਾਏ ਹਾਂ, ਉਸ ਦੀ ਅੰਸ਼ ਹਾਂ। ਹੁਣ ਉਸ ਨੂੰ ਇੱਕ ਮੋਚੀ, ਇੱਕ ਜਮਾਂਦਾਰ ਵੀ ਬੜਾ ਚੰਗਾ ਲੱਗਣ ਲੱਗ ਪਿਆ ਅਤੇ ਆਪਣੇ ਜਿਹਾ ਹੀ ਦਿੱਸਣ ਲੱਗਾ, ਬਲਕਿ ਵਰਨ-ਵੰਡ, ਜਾਤਾਂ-ਪਾਤਾਂ ਦੇ ਨਾਮ ਤੇ ਵੰਡੀਆਂ ਪਾਉਣ ਵਾਲੇ ਬ੍ਰਾਹਮਣ ਉੱਪਰ ਉਸ ਨੂੰ ਗੁੱਸਾ ਆਉਣ ਲੱਗ ਪਿਆ ਸੀ।

ਗੁਰਬਾਣੀ ਦੀ ਜ਼ਾਹਿਰਾ ਕਰਾਮਾਤ ਹੋਈ, ਜਦੋਂ ਉਸ ਨੇ ਆਪਣੀ ਗਲੀ ਦੇ ਜਮਾਂਦਾਰ ਨੂੰ ਆਪਣੇ ਨਾਲ ਦੀ ਕੁਰਸੀ ਤੇ ਬਿਠਾ ਕੇ ਚਾਹ ਪਿਆਈ ਸੀ। ਉਸ ਨੂੰ ਕਿਤਨਾ ਫਖਰ ਹੋ ਰਿਹਾ ਸੀ, ਭਾਵੇਂ ਉਸ ਦੇ ਘਰਦਿਆਂ ਨੂੰ ਇਹ ਗੱਲ ਚੰਗੀ ਨਹੀਂ ਸੀ ਲੱਗ ਰਹੀ।

ਹੁਣ ਉਹ ਮਹਿਸੂਸ ਕਰਦਾ, ਜਿਵੇਂ ਉਹ ਸੱਚਮੁੱਚ ਰੋਸ਼ਨੀ ਵਿੱਚ ਖੜ੍ਹਾ ਸੀ। ਉਹ ਰੋਸ਼ਨੀ ਜੋ ੧੦,੦੦੦ ਬਲਬਾਂ ਅਤੇ ਬਿਜਲੀਆਂ ਦੀਆਂ ਟਿਊਬਾਂ ਨਾਲ ਵੀ ਨਹੀਂ ਸੀ ਹੋ ਸਕਦੀ। ਕਲ੍ਹ ਤੀਕ ਤਾਂ ਉਹ ਸੱਚਮੁੱਚ ਹੀ ਹਨ੍ਹੇਰੇ ਵਿੱਚ ਖੜ੍ਹਾ ਸੀ। ਕਈ ਵਾਰੀ ਤੀਰਥ ਯਾਤਰਾਵਾਂ ਦੀਆਂ ਗੱਡੀਆਂ ਵਿੱਚ ਉਸ ਸਰੋਵਰਾਂ ਤੇ ਤੀਰਥਾਂ ਦੇ ਇਸ਼ਨਾਨ ਵੀ ਕੀਤੇ ਸਨ, ਪਰ ਹੁਣ ਉਸ ਨੂੰ ਸਮਝ ਆ ਗਈ ਸੀ ਕਿ ਮਨ ਦਾ ਇਸ਼ਨਾਨ ਬਾਣੀ ਤੋਂ ਬਿਨਾਂ ਨਹੀਂ ਹੋ ਸਕਦਾ।

ਨਰਕ ਅਤੇ ਸੁਰਗ ਦੀ ਹੋਂਦ ਬਾਰੇ ਜਦੋਂ ਪਹਿਲੀ ਵਾਰੀ ਉਸ ਸੁਣਿਆ ਕਿ ਇਹ ਸੱਚਮੁੱਚ ਹੀ ਇੱਕ ਢੱਕੋਸਲਾ ਹੈ ਤਾਂ ਉਸ ਨੂੰ ਯਕੀਨ ਨਹੀਂ ਸੀ ਆਉਂਦਾ। ਜੇ ਸੁਰਗ-ਨਰਕ ਹੈਨ ਹੀ ਨਹੀਂ ਤਾਂ ਫਿਰ ਸੁਰਗ ਦਾ ਮਾਲਕ ਧਰਮ ਰਾਜ ਉੱਥੇ ਦੇ ਚਿੱਤਰ-ਗੁਪਤ ਯਮਾਂ ਦੇ ਦੂਤ, ਸੁਰਗਾਂ ਦਾ ਰਾਜਾ ਇੰਦਰ, ਕਾਮਧੇਨ, ਕਲਪਤਰੂ, ਅਨੇਕਾਂ ਦੇਵਤੇ ਫਿਰ ਉਹਨਾਂ ਵਾਸਤੇ ਕੀਤੇ ਜਾਂਦੇ ਸ਼ਰਾਧ, ਫੁੱਲ ਗੰਗਾ ਵਿੱਚ ਪਹੁੰਚਾਉਣੇ, ਭਾਂਡੇ-ਬਿਸਤਰੇ ਦੇਣੇ ਇਹ ਸ਼ਰਾਧਾਂ ਦੇ ਦਿਨ ਪਿਤਰ ਲੋਕ ! ਕੀ ਇਹ ਸਭ—ਇਹ ਸਭ ਕਲਪਿਤ ਹੀ ਨੇ ? ਕੀ ਇਹ ਸਾਰੀਆਂ ਕਹਾਣੀਆਂ ਹਨ ਅਤੇ ਕੁਝ ਲੋਕਾਂ ਨੇ ਆਪਣਾ ਉੱਲੂ ਸਿੱਧਾ ਕਰਨ ਵਾਸਤੇ ਹੀ ਘੜੀਆਂ ਹਨ ? ਇਹਨਾਂ ਸੋਚਾਂ ਨੇ ਉਸ ਅੰਦਰ ਇੱਕ ਤੂਫਾਨ ਪੈਦਾ ਕਰ ਦਿੱਤਾ ਪਰ ਹੁਣ ਉਸ ਨੂੰ ਇਹਨਾਂ ਸਾਰੀਆਂ ਗੱਲਾਂ ਦਾ ਉੱਤਰ ਬਾਣੀ ਵਿੱਚੋਂ ਮਿਲ ਚੁੱਕਾ ਸੀ। ਅੱਜ ਉਸ ਨੂੰ ਸਮਝ ਆ ਗਈ ਸੀ ਕਿ ਮਨੁੱਖੀ ਜਨਮ ਕਿਸੇ ਫਰਜ਼ੀ ਸੁਰਗ-ਨਰਕ ਦੇ ਲਾਲਚਾਂ-ਡਰਾਂ ਵਿੱਚ ਬਰਬਾਦ ਕਰਨ ਵਾਸਤੇ ਨਹੀਂ ਬਲਕਿ ਆਪਣੇ ਸੱਚੇ ਪਿਤਾ ਅਕਾਲ ਪੁਰਖ ਵਿੱਚ ਇੱਕ ਮਿੱਕ ਹੋਣ ਵਾਸਤੇ ਮਿਲਿਆ ਹੈ।

ਜੇ ਤੂੰ ਬਲਦੇਵ ਹੀ ਰਹਿੰਦਾ ਜ਼ਰੂਰ ਜੂਨਾਂ ਵਿੱਚ ਹੀ ਭਟਕਣਾ ਸੀ। ਹੁਣ ਤਾਂ ਕੁਝ ਆਸ ਹੈ ਭਵਸਾਗਰ ਤੋਂ ਪਾਰ ਹੋਣ ਦੀ। ਉਹ ਆਪਣੇ ਆਪ ਨੂੰ ਕਈ ਵਾਰੀ ਕਹਿੰਦਾ। ਕਾਸ਼ ! ਕਿ ਕੁਝ ਟਰੇਂਡ ਮਿਸ਼ਨਰੀ ਗੁਰਬਾਣੀ ਦੀਆਂ ਸਚਾਈਆਂ ਲੋਕਾਂ ਨੂੰ ਸਮਝਾਉਣ।

ਉਸ ਦਿਨ ਜਦੋਂ ਰੇਡੀਓ ਤੇ ਖਬਰ ਆ ਰਹੀ ਸੀ ਕਿ ਅੱਜ ਦੋ ਲਖ ਸ਼ਰਧਾਲੂਆਂ ਨੇ ਕੁਰੂਕਸ਼ੇਤਰ ਦੇ ਸਰੋਵਰ ਵਿਖੇ ਸੂਰਜ ਗ੍ਰਹਿਣ ਸਮੇਂ ਇਸ਼ਨਾਨ ਕੀਤਾ, ਤਾਂ ਉਸ ਦਾ ਮਨ ਰੋ ਰਿਹਾ ਸੀ। ਸੋਚਦਾ ਜੇ ਗੁਰਬਾਣੀ ਦਾ ਪ੍ਰਚਾਰ ਨਹੀਂ ਸੀ ਤਾਂ ਘੱਟੋ ਘੱਟ ਸਾਇੰਸ ਦੀ ਉੱਨਤੀ ਦਾ ਹੀ ਲੋਕ ਫਾਇਦਾ ਉਠਾ ਲੈਂਦੇ। ਅਜੇ ਵੀ ਲੋਕ ਰਾਹੂ-ਕੇਤੂ ਦੀਆਂ ਫਰਜ਼ੀ ਕਹਾਣੀਆਂ ਵਿੱਚ ਹੀ ਫਸੇ ਹੋਏ ਨੇ, ਉਸ ਨੂੰ ਤਰਸ ਆ ਰਿਹਾ ਸੀ। ਕਿਤਨੇ ਇਹਨਾਂ ਵਿੱਚੋਂ ਵਿਚਾਰੇ ਅਤਿ ਦੇ ਗਰੀਬ ਹੋਣਗੇ ਜਿਹੜੇ ਕਰਜ਼ੇ ਲੈ ਕੇ ਪਹੁੰਚੇ ਹੋਣਗੇ। ਕਿਤਨੇ ਵਿਚਾਰੇ ਆਪਣੇ ਕਾਰ-ਵਿਹਾਰ ਬੰਦ ਕਰਕੇ ਆਪਣੇ ਬਾਲ-ਬੱਚੇ ਦਾ ਪੇਟ ਕੱਟ ਕੇ ਆਏ ਹੋਣਗੇ ਇੱਥੇ ਇਸ਼ਨਾਨ ਕਰਨ। ਕਿਤਨੇ ਜ਼ਰੂਰੀ ਰੁਝੇਵੇਂ ਛੱਡ ਕੇ ਆਏ ਹੋਣਗੇ, ਕੇਵਲ ਇੱਕ ਫੋਕਟ ਵਿਸ਼ਵਾਸ ਨੂੰ ਮਨ ਅੰਦਰ ਲੈ ਕੇ।

ਕਿਤਨਾ ਜ਼ੁਲਮ ਹੈ ਰੱਬ ਦੇ ਲੋਕਾਂ ਨਾਲ। ਕੇਵਲ ਥੋੜ੍ਹੇ ਜਿਹੇ ਲੋਕਾਂ ਨੇ ਦਾਨ-ਪੁੰਨ ਦਾ ਭੁਲੇਖਾ ਪਾ ਕੇ ਆਪਣਾ ਪੇਟ ਭਰਨ ਵਾਸਤੇ ਕਿਤਨੀ ਜ਼ਿਆਦਤੀ ਕੀਤੀ ਹੈ ਇਹਨਾਂ ਵਿਚਾਰਿਆਂ ਨਾਲ। ਉਸ ਨੂੰ ਗੁੱਸਾ ਵੀ ਆ ਰਿਹਾ ਸੀ ਉਹਨਾਂ ਤੇ, ਜਿਹੜੇ ਪੜ੍ਹੇ ਲਿਖੇ ਗਏ ਹੋਣਗੇ ਉੱਥੇ, ਕਿਤਨਾ ਚੰਗਾ ਹੁੰਦਾ ਜੇ ਇਹਨਾਂ ਪੜ੍ਹਿਆਂ ਲਿਖਿਆਂ ਨੇ ਆਪਣੀ ਪੜ੍ਹਾਈ ਨੂੰ ਗੁਰਬਾਣੀ ਸਮਝਣ ਵਾਸਤੇ ਵੀ ਵਰਤ ਲਿਆ ਹੁੰਦਾ। ਇਹ ਪੜ੍ਹੇ ਹੋਏ ਵੀ ਉਸ ਨੂੰ ਅਨਪੜ੍ਹ ਨਜ਼ਰ ਆ ਰਹੇ ਸਨ।

ਪਿਛਲੇ ਸਾਲ ਦੀ ਗੱਲ ਹੈ ਜਦੋਂ ਉਸ ਦੇ ਪੜੋਸ ਵਿੱਚ ਰਹਿਣ ਵਾਲੇ ਹਿੰਦੂ ਵੀਰ ਅਤੇ ਦੂਜੇ ਮੁਸਲਮਾਨ ਵੀਰ ਵਿੱਚ ਉਸ ਸਿਰਫਟੋਲ ਹੁੰਦੀ ਹੈ ਅਤੇ ਪੁਲਿਸ ਕੇਸ ਬਣਦਾ ਬਚਾਇਆ ਸੀ। ਜਦੋਂ ਹਾਸੇ-ਮਜ਼ਾਕ ਵਿੱਚ ਕੋਈ ਇੱਕ ਛੋਟੀ ਜਿਹੀ ਗੱਲ ਤੂਲ ਫੜ ਗਈ। ਹਿੰਦੂ ਵੀਰ ਨੇ ਇਸ ਗੱਲ ਤੇ ਸ਼ੰਕਾ ਕੀਤਾ ਸੀ "ਇਹ ਵੀ ਕੋਈ ਗੱਲ ਹੈ, ਮੁਰਦੇ ਨੂੰ ਦਫਨਾ ਦਿਉ ਕਿਆਮਤ ਦੇ ਦਿਨ ਉਹ ਫਿਰ ਉੱਠੇਗਾ ਅਤੇ ਮੁਹੰਮਦ ਸਾਹਿਬ ਉਸ ਦੀ ਸਿਫਾਰਸ਼ ਕਰ ਦੇਣਗੇ, ਸਰੀਰ ਨੂੰ ਤਾਂ ਕੀੜਿਆਂ ਤੇ ਮਿੱਟੀ ਨੇ ਖਾ ਜਾਣਾ ਹੈ ?"

"ਦਫਨਾਉਣ ਨਾਲ ਬਹਿਸ਼ਤ ਨਹੀਂ ਤਾਂ ਤੁਹਾਡੇ ਗੰਗਾ ਵਿੱਚ ਹੱਡੀਆਂ ਪਾਉਣ ਨਾਲ ਮੁਕਤੀ ਦਾ ਸਰਟੀਫਿਕੇਟ ਮਿਲ ਜਾਂਦਾ ਹੈ।" ਬੱਸ ਗੱਲ ਅੱਗੇ ਤੁਰ ਪਈ।

ਜੇ ਬਲਦੇਵ ਉੱਥੇ ਨਾ ਹੁੰਦਾ ਤਾਂ ਪਤਾ ਨਹੀਂ ਕੀ ਹੋ ਜਾਂਦਾ। ਗੁਰਬਾਣੀ ਦੀਆਂ ਮਿਸਾਲਾਂ ਦੇ-ਦੇ ਕੇ ਉਸ ਸਮਝਾਇਆ ਤੇ ਸਾਬਤ ਕੀਤਾ ਕਿ ਦੋਵੇਂ ਹੀ ਗਲਤ ਸੋਚਣੀ ਦਾ ਸ਼ਿਕਾਰ ਹਨ ਅਤੇ ਸਚਾਈ ਤਾਂ ਕੁਝ ਹੋਰ ਹੀ ਹੈ।

ਪਰ ਇਸ ਘਟਨਾ ਨੇ ਬਲਦੇਵ ਦੇ ਮਨ ਅੰਦਰ ਗੁਰਬਾਣੀ ਵਾਸਤੇ ਸਤਿਕਾਰ ਬਹੁਤ ਵਧਾ ਦਿੱਤਾ। ਜੇ ਗੁਰਬਾਣੀ ਦਾ ਪ੍ਰਚਾਰ ਇਮਾਨਦਾਰੀ ਨਾਲ ਹੋ ਜਾਵੇ ਤਾਂ ਸਾਰੇ ਝਗੜੇ ਮੁੱਕ ਸਕਦੇ ਹਨ, ਟਕਰਾਉ ਰੁਕ ਸਕਦੇ ਹਨ। ਮਨ ਹੀ ਮਨ ਕਹਿ ਰਿਹਾ ਸੀ ਵਾਕਿਆ ਹੀ ਗੁਰਬਾਣੀ ਬਿਨਾਂ ਹੋਰ ਕੋਈ ਮਨੁੱਖ ਦੀ ਅਗਵਾਈ ਨਹੀਂ ਕਰ ਸਕਦਾ। ਇਹੀ ਸੱਚਾ ਗੁਰੂ ਹੈ। ਗੁਰਬਾਣੀ ਅੱਗੇ ਉਸ ਦਾ ਸਿਰ ਵਾਰ-ਵਾਰ ਝੁਕ ਰਿਹਾ ਸੀ।

ਪਿਛਲੀ ਵਾਰੀ ਜਦੋਂ ਉਹ ਆਪਣੇ ਇੱਕ ਬਿਜਨਿਸ ਟੂਰ ਦੇ ਸੰਬੰਧ ਵਿੱਚ ਯੂ.ਪੀ. ਗਿਆ

ਤਾਂ ਇੱਕ ਪਿੰਡ ਵਿੱਚ ਆਪਣੇ ਇੱਕ ਦੋਸਤ ਨੂੰ ਮਿਲਣ ਵਾਸਤੇ ਚਲਾ ਗਿਆ। ਦੋਸਤ ਦੇ ਗਵਾਂਢ ਪੁਲਿਸ ਆਈ ਹੋਈ ਸੀ। ਲੋਕ ਇਕੱਠੇ ਹੋਏ ਹੋਏ ਸਨ। ਗਵਾਂਢ ਦੀ ਇੱਕ ਔਰਤ ਤੇ ਉਸ ਦੇ ਦੋ ਸਾਲਾ ਬੱਚੇ ਨੂੰ ਕੋਈ 'ਮਹਾਤਮਾ' ਉਡਾ ਕੇ ਚੰਪਤ ਹੋ ਗਏ ਸਨ। ਘਰ ਵਿੱਚ ਹਾ-ਹਾ ਕਾਰ ਮੱਚੀ ਹੋਈ ਸੀ। ਉਸ ਵਿਚਾਰੀ ਨੂੰ ਸਾਧੂਆਂ ਵਹਿਮ ਪਾ ਦਿੱਤਾ ਕਿ ਉਸ ਦਾ ਪੁੱਤਰ ਵੱਡਾ ਹੋ ਕੇ ਘਰ ਦਾ ਨਾਸ਼ ਕਰ ਦੇਵੇਗਾ। ਨਾਲ ਹੀ ਇਹ ਯਕੀਨ ਵੀ ਦਿਵਾਇਆ ਸੀ ਕਿ ਜੇਕਰ ਤਿੰਨ-ਚਾਰ ਦਿਨ ਇਕੱਲੀ ਬੱਚੇ ਸਮੇਤ ਆ ਕੇ ਉਪਾਅ ਕਰਵਾਏ ਤਾਂ ਘਰ ਵਾਲਿਆਂ ਉੱਪਰ ਆਉਣ ਵਾਲੀ ਮੁਸੀਬਤ ਟਾਲੀ ਜਾ ਸਕਦੀ ਹੈ।

ਉਸ ਸਾਧੂਆਂ ਦੀ ਗੱਲ ਮੰਨ ਲਈ ਤੇ ਅੱਜ ਉਹਨਾਂ ਨੇ ਮੰਤਰਾਂ ਨਾਲ ਪਵਿੱਤਰ ਕਰਨ ਦੇ ਬਹਾਨੇ ਮਾਂ-ਪੁੱਤਰ ਨਾਲ ਘਰ ਦਾ ਗਹਿਣਾ-ਸੋਨਾ ਵੀ ਮੰਗਵਾਇਆ। ਡੇਰੇ ਤੇ ਪੁੱਜਣ ਤੇ ਉਸ ਨੂੰ ਕੁਝ ਸੁੰਘਾਇਆ ਤੇ ਨਾਲ ਹੀ ਲੈ ਉੱਡੇ।

ਬਲਦੇਵ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਠੰਡਕ ਦਾ ਸੋਮਾ ਕੋਲ ਹੁੰਦਿਆਂ ਲੋਕ ਜਵਾਲਾਮੁਖੀ ਦੀਆਂ ਲਪਟਾਂ ਵਿੱਚ ਸੜ ਰਹੇ ਹਨ। ਜੇ ਇਹਨਾਂ ਗੁਰਬਾਣੀ ਨਾਲ ਸਾਂਝ ਪਾਈ ਹੁੰਦੀ ਤਾਂ ਅੱਜ ਇਹ ਮਨਹੂਸ ਘਟਨਾ ਕਦੀ ਨਾ ਹੁੰਦੀ। ਬਿਨਾਂ ਗੁਰਬਾਣੀ ਪ੍ਰਚਾਰ ਦੇ ਇਹਨਾਂ ਜਹਾਲਤਾਂ ਵਿੱਚੋਂ ਨਹੀਂ ਸੀ ਨਿਕਲਿਆ ਜਾ ਸਕਦਾ।

ਗੱਲਾਂ-ਗੱਲਾਂ ਵਿੱਚੋਂ ਗੱਲ ਨਿਕਲੀ। ਬਲਦੇਵ ਨੇ ਆਪਣੇ ਦੋਸਤ ਨੂੰ ਬਾਣੀ ਦੀ ਸਪੱਸ਼ਟ ਵਿਚਾਰਧਾਰਾ ਬਾਰੇ ਕੁਝ ਜਾਣਕਾਰੀ ਦਿੱਤੀ। ਕੈਲਾਸ਼ ਹੈਰਾਨ ਸੀ ਕਿ ਅੱਜ ਤੀਕ ਤਾਂ ਉਹ ਬਾਣੀ ਨੂੰ ਸਿੱਖਾਂ ਵਾਸਤੇ ਹੀ ਸਮਝਦਾ ਸੀ। ਕੋਲ ਬੈਠੀ ਇੱਕ ਬੱਚੀ ਬਾਰੇ ਕੈਲਾਸ਼ ਨੇ ਦੱਸਿਆ—

"ਇਸ ਵਿਚਾਰੀ ਦੇ ਮਾਂ-ਬਾਪ ਜੇਲ੍ਹ ਵਿੱਚ ਹਨ। ਇਕਲੌਤੀ ਬੱਚੀ ਹੈ। ਘਰ ਵਿੱਚ ਲੜਕਾ ਹੋ ਜਾਵੇ, ਇਸ ਲਾਲਸਾ ਵਿੱਚ ਇਸ ਦੇ ਮਾਂ-ਬਾਪ ਕਈ ਪਾਸੇ ਭਟਕੇ। ਇੱਕ 'ਸਾਧੂ' ਦੇ ਕਹਿਣ ਤੇ, ਕਿਸੇ ਛੋਟੇ ਬੱਚੇ ਦੇ ਫਲਾਨੇ ਦੇਵਤੇ ਨੂੰ ਬਲੀ ਚਾੜ੍ਹਨ ਤੋਂ ਬਾਅਦ ਦੇਵਤੇ ਕੋਲੋਂ ਉਸ ਦਾ ਜੀਵਨ-ਦਾਨ ਮੰਗ ਲੈਣਾ। ਉਹ ਵੀ ਜ਼ਿੰਦਾ ਹੋ ਜਾਵੇਗਾ ਅਤੇ ਤੁਹਾਡੇ ਘਰ ਵੀ ਪੁੱਤਰ ਜੰਮੇਗਾ।" ਇਹ ਉਪਾਅ ਦੱਸਣ ਦੇ ਪੱਜ ਉਸ ਕਾਫੀ ਦੱਛਣਾ ਪ੍ਰਾਪਤ ਕੀਤੀ ਸੀ।

"ਅਤੇ ਫਿਰ ਉਹਨਾਂ ਵਿਚਾਰਿਆਂ ਉਸ ਢੌਂਗੀ ਦੇ ਚੱਕਰ ਵਿੱਚ ਫਸ ਕੇ ਅਗਲੇ ਪਿੰਡ ਦੇ ਇੱਕ ਮਾਸੂਮ ਨੂੰ ਕਤਲ ਕਰ ਦਿੱਤਾ।" ਕੈਲਾਸ਼ ਦੱਸ ਰਿਹਾ ਸੀ, "ਹੁਣ ਪੁੱਤਰ ਤਾਂ ਕੀ ਹੋਣਾ ਸੀ, ਦੋਵੇਂ ਮੁਕੱਦਮੇ ਵਿੱਚ ਫਸੇ ਹੋਏ ਜੇਲ੍ਹ ਵਿੱਚ ਸੜ ਰਹੇ ਨੇ ਅਤੇ ਉਹਨਾਂ ਦੀ ਮਾਸੂਮ ਬੱਚੀ ਸੜਕਾਂ ਤੇ ਰੁਲ ਰਹੀ ਸੀ। ਥੋੜ੍ਹੀ ਜਿੰਨੀ ਭੇਟਾ ਦੇ ਲਾਲਚ ਵਿੱਚ ਉਸ ਢੌਂਗੀ ਨੇ ਦੋ ਘਰਾਂ ਦਾ ਖੂਨ ਕਰ ਦਿੱਤਾ ਸੀ। ਹੁਣ ਉਸ ਬੱਚੀ ਨੂੰ ਮੈਂ ਪਾਲ ਰਿਹਾ ਹਾਂ।" ਕੈਲਾਸ਼ ਨੇ ਦੱਸਿਆ।

ਬਲਦੇਵ ਦੀ ਚੀਕ ਨਿਕਲ ਗਈ। ਇਹ ਢੌਂਗੀ ਤੇ ਪਖੰਡੀ ਕਦ ਤੀਕ ਸਾਧੂ ਬਣੇ ਰਹਿਣਗੇ। ਦੁਨੀਆਂ ਦੇ ਲੋਕ ਕਦ ਤੱਕ ਜਹਾਲਤਾਂ, ਵਹਿਮਾਂ, ਭਰਮਾਂ, ਤਵੀਤਾਂ, ਧਾਗਿਆਂ ਅਤੇ ਰਾਖ ਦੀਆਂ ਪੁੜੀਆਂ (ਬਿਭੂਤੀਆਂ) ਵਿੱਚ ਫਸੇ ਰਹਿਣਗੇ ? ਧਰਮ ਦੇ ਨਾਮ ਉੱਪਰ ਇਹ ਠੱਗ ਕਦ ਤੱਕ ਲੋਕਾਂ ਨੂੰ ਚੂਸਦੇ ਰਹਿਣਗੇ ?

"ਇੱਕੋ ਹੀ ਹਲ ਉਸ ਨੂੰ ਦਿਸ ਰਿਹਾ ਸੀ ਅਤੇ ਉਹ ਸੀ ਗੁਰਬਾਣੀ ਦਾ ਪ੍ਰਚਾਰ।"

ਕਿੱਥੇ ਉਹ ਬਲਦੇਵ ਜੋ ਸ਼ਰਾਬ ਪੀਂਦਾ, ਨਿਯਮ ਅਨੁਸਾਰ ਰੋਜ਼ਾਨਾ ਪਾਨ ਚਬਾਉਂਦਾ ਅਤੇ ਗੱਪਾਂ ਵਿੱਚ ਸਮਾਂ ਬਤੀਤ ਕਰਕੇ ਵੀ ਸਮਾਂ ਹੀ ਖਤਮ ਨਹੀਂ ਸੀ ਹੁੰਦਾ, ਹੁਣ ਉਸ ਨੂੰ ਇੱਕ

ਬੜਾ ਵੱਡਾ ਪ੍ਰੋਗਰਾਮ ਸਾਹਮਣੇ ਦਿੱਸਣ ਲੱਗ ਪਿਆ ਤੇ ਉਹ ਸੀ ਗੁਰਬਾਣੀ ਦੇ ਪ੍ਰਚਾਰ ਅਤੇ ਪ੍ਰਸਾਰ ਦਾ। ਹੁਣ ਉਸ ਨੂੰ ਬਿਜਨਿਸ, ਸੈਰਾਂ, ਕਾਰ-ਵਿਹਾਰ ਸਭ ਤੁੱਛ ਦਿੱਸ ਰਹੇ ਸਨ। ਹੁਣ ਉਸ ਨੂੰ ਇੱਕੋ ਸੋਚ ਸੀ ਕਿ ਮਨੁੱਖ ਨੂੰ ਕਿਸ ਤਰ੍ਹਾਂ ਜਾਤ-ਪਾਤ ਦੀਆਂ ਦੀਵਾਰਾਂ ਤੋੜ ਕੇ ਇੱਕ ਮਨੁੱਖੀ ਭਾਈਚਾਰੇ ਵਿੱਚ ਲਿਆਂਦਾ ਜਾਵੇ। ਅਨੇਕਤਾ ਦੀ ਪੂਜਾ ਵਿੱਚੋਂ ਇੱਕੋ ਪ੍ਰਭੂ ਦੀ ਸੱਚੀ ਪੂਜਾ ਵਿੱਚ ਲਿਆਂਦਾ ਜਾਵੇ। ਧਰਮ ਦੇ ਲੇਬਲਾਂ ਹੇਠ ਹੋ ਰਹੇ ਧੋਖਿਆਂ ਨੂੰ ਖਤਮ ਕਿਸ ਤਰ੍ਹਾਂ ਕੀਤਾ ਜਾਵੇ ?

ਮਨੁੱਖੀ ਸਮਾਜ ਦੇ ਇੱਕ ਵੱਡੇ ਹਿੱਸੇ ਨਾਲ ਇਹ ਹੋ ਰਿਹਾ ਜ਼ੁਲਮ ਹੁਣ ਉਸ ਵਾਸਤੇ ਅਸਹਿ ਸੀ। ਅਜਿਹੀਆਂ ਹੀ ਗੱਲਾਂ ਨੇ ਕਈਆਂ ਨੂੰ ਧਰਮ ਵਾਸਤੇ ਅਫੀਮ ਸ਼ਬਦ ਕਹਿਣ ਦਾ ਮੌਕਾ ਦਿੱਤਾ ਸੀ, ਪਰ ਉਸ ਵਾਸਤੇ ਧਰਮ ਹੁਣ ਮਿਸ਼ਰੀ ਸੀ, ਜ਼ਿੰਦਗੀ ਦਾ ਸੁਆਦ ਅਤੇ ਸਭ ਕੁਝ ਸੀ। ਹੁਣ ਧਰਮ ਦੇ ਲੇਬਲ ਹੇਠ ਵੰਡੇ ਜਾ ਰਹੇ ਜ਼ਹਿਰ ਦੀ ਵੀ ਉਸ ਨੂੰ ਪਹਿਚਾਨ ਹੋ ਗਈ ਸੀ। ਕਦੀ ਸਮਾਂ ਸੀ ਜਦੋਂ ਉਹ ਕਹਿੰਦਾ ਸੀ ਧਰਮ ਸਾਰੇ ਚੰਗੇ ਹਨ, ਪਰ ਅੱਜ ਉਸ ਨੂੰ ਸਮਝ ਆ ਗਈ ਸੀ ਕਿ ਧਰਮ ਕੇਵਲ ਇੱਕੋ ਹੀ ਹੈ ਅਤੇ ਉਹ ਹੈ ਸੱਚੇ ਗਿਆਨ ਦਾ ਧਰਮ ਜ਼ਿਸ ਤੋਂ ਬਿਨਾਂ ਅਗਿਆਨਤਾ ਨਾਸ ਨਹੀਂ ਹੋ ਸਕਦੀ ਅਤੇ ਸਿਵਾਏ ਗੁਰਬਾਣੀ ਦੇ ਹੋਰ ਕਿੱਧਰੋਂ ਇਹ ਪ੍ਰਾਪਤ ਨਹੀਂ ਹੋ ਸਕਦਾ।

ਆਪਣੇ ਪ੍ਰੋਗਰਾਮ ਵੱਲ ਉਹ ਵਧੇ ਕਿਸ ਤਰ੍ਹਾਂ ? ਉਸ ਦੀ ਸੁਣੇਗਾ ਕੌਣ ? ਗੁਰਬਾਣੀ ਦੀਆਂ ਸਚਾਈਆਂ ਨੂੰ ਸਮਝਣ ਵਾਸਤੇ ਵੀ ਤਾਂ ਕੁਝ ਸਾਥ ਦੀ ਲੋੜ ਹੈ। ਇੱਕ ਟੀਮ ਦੀ ਜ਼ਰੂਰਤ ਸੀ। ਇਹ ਸਭ ਆਵੇ ਕਿੱਥੋਂ ? ਉਹ ਉਦਾਸ ਰਹਿਣ ਲੱਗ ਪਿਆ। ਬੜਾ ਵੱਡਾ ਪ੍ਰੋਗਰਾਮ ਸੀ ਉਸ ਦੇ ਸਾਹਮਣੇ। ਸਵੇਰ ਤੋਂ ਰਾਤ ਤੱਕ ਆਪਣੇ ਚੌਗਿਰਦੇ ਫੈਲੀ ਹੋਈ ਵਹਿਮਾਂ-ਭਰਮਾਂ, ਪਖੰਡਾਂ, ਜਹਾਲਤਾਂ ਵਿੱਚ ਤੜਫ ਰਹੀ ਲੋਕਾਈ ਤਾਂ ਉਸ ਨੂੰ ਗੁਰਬਾਣੀ ਗਿਆਨ ਦੀ ਰੋਸ਼ਨੀ ਵਿੱਚ ਖਲੋਤੇ ਨੂੰ ਪ੍ਰਤੱਖ ਦਿੱਸ ਰਹੀ ਸੀ ਪਰ ਇਸ ਰੋਸ਼ਨੀ ਨੂੰ ਫੈਲਾਉਣ ਵਾਸਤੇ ਇੱਕ ਮਜ਼ਬੂਤ ਮਨੁੱਖੀ ਪਰਿਵਾਰ ਦੀ ਲੋੜ ਸੀ।

ਇਹਨਾਂ ਹੀ ਸੋਚਾਂ ਵਿੱਚ ਡੁੱਬਿਆ ਜਦੋਂ ਪਿਛਲੇ ਮਾਰਚ ਦੀ ਇੱਕ ਰਾਤ ਨੂੰ ਬਲਦੇਵ ਸੁੱਤਾ ਤਾਂ ਅਚਾਨਕ ਬੁੜਬੁੜਾ ਉੱਠਿਆ—ਮੈਂ ਸਿੱਖ ਸੱਜਾਂਗਾ, ਮੈਂ ਹੁਣ ਸਿੱਖ ਸੱਜਾਂਗਾ, ਮੈਂ ਕੇਸ ਰੱਖ ਕੇ ਅੰਮ੍ਰਿਤ ਛਕਾਂਗਾ' ਬੋਲਦਾ ਹੋਇਆ ਮੰਜੀ ਤੋਂ ਉੱਠ ਖਲੋਤਾ। ਅੱਖ ਖੁਲ੍ਹੀ ਪਤਾ ਲੱਗਾ ਉਹ ਤਾਂ ਅੱਜ ਘਰ ਵਿੱਚ ਇਕੱਲਾ ਹੀ ਸੀ, ਘਰ ਵਾਲੇ ਸਾਰੇ ਕਿਸੇ ਰਿਸ਼ਤੇਦਾਰੀ ਵਿੱਚ ਗਏ ਹੋਏ ਸਨ ਪਰ ਉਸ ਨੇ ਜਾਣ ਤੋਂ ਮਨ੍ਹਾਂ ਕਰ ਦਿੱਤਾ ਸੀ ਕਿਉਂਕਿ ਉਸ ਦੀ ਤਬੀਅਤ ਕੁਝ ਠੀਕ ਨਹੀਂ ਸੀ।

ਉਹ ਸੰਭਲਿਆ, ਉਸ ਨੂੰ ਸਮਝ ਆ ਗਈ ਸੀ, ਅੰਮ੍ਰਿਤ ਛਕ ਕੇ ਸਿੱਖ ਸੱਜੇ ਬਿਨਾਂ ਆਪਣੇ ਪ੍ਰੋਗਰਾਮ ਵੱਲ ਅੱਗੇ ਨਹੀਂ ਸੀ ਤੁਰ ਸਕਦਾ। ਜਿਨ੍ਹਾਂ ਕੇਸਾਂ ਬਾਰੇ ਕਦੀ ਉਹ ਸੋਚਦਾ ਹੁੰਦਾ ਹੀ ਇਹ ਸਿੱਖਾਂ ਵਾਧੂ ਦੇ ਰੱਖੇ ਹਨ। ਉਸ ਨੂੰ ਪਤਾ ਲੱਗ ਗਿਆ ਸੀ ਇਹ ਕੇਸ ਨਹੀਂ ਬਲਕਿ ਇੱਕ ਪੰਜ-ਕਕਾਰੀ ਝੰਡਾ ਸੀ, ਉਸ ਇਨਸਾਨ ਕੋਲ ਜਿਸ ਨੇ ਪ੍ਰਣ ਲਿਆ ਸੀ ਕਿ ਆਪ ਵੀ ਗੁਰਬਾਣੀ ਗਿਆਨ ਦੀ ਰੋਸ਼ਨੀ ਵਿੱਚ ਜੀਵੇਗਾ ਅਤੇ ਦੂਜਿਆਂ ਨੂੰ ਵੀ ਜਹਾਲਤਾਂ ਵਿੱਚੋਂ ਕੱਢੇਗਾ।

ਪੰਜ ਕਕਾਰੀ ਝੰਡਾ ਜਿਸ ਨੇ ਚੁੱਕਿਆ ਉਹ ਇਸ ਗੱਲ ਦਾ ਸਬੂਤ ਸੀ ਕਿ ਉਹ ਜਾਤਾਂ-ਪਾਤਾਂ, ਥਿਤਾਂ-ਵਾਰਾਂ, ਸ਼ਗਨ-ਰੀਤਾਂ, ਡਰਾਂ-ਲਾਲਚਾਂ ਤੋਂ ਆਜ਼ਾਦ ਹੈ ਅਤੇ ਉਹ ਬ੍ਰਾਹਮਣ

ਦਾ ਪਿੱਛ-ਲੱਗ ਨਹੀਂ। ਉਸ ਦੇ ਮਨ ਅੰਦਰ ਕਿਸੇ ਧਾਰਨੀ ਵਾਸਤੇ ਨਫਰਤ ਨਹੀਂ ਪਰ ਸਾਰੀ ਮਨੁੱਖਤਾ ਨੂੰ ਸੱਚੇ ਧਰਮ ਦੀ ਰੋਸ਼ਨੀ ਵਿੱਚ ਲਿਆਉਣ ਵਾਸਤੇ ਖਾਹਿਸ਼ ਹੈ। ਅਜਿਹੇ ਰਸਤੇ ਤੇ ਚੱਲਣ ਵਾਲਿਆਂ ਸਾਰਿਆਂ ਦੀ ਇੱਕੋ ਜਿਹੀ ਪੰਜ ਕਕਾਰਾਂ ਵਾਲੀ ਵਰਦੀ ਉਸ ਦੀ ਟੀਮ ਵਾਲੀ ਜ਼ਰੂਰਤ ਨੂੰ ਪੂਰੀ ਕਰਦਾ ਹੈ ਅਤੇ ਇਸ ਤੋਂ ਬਿਨਾਂ ਉਸ ਦਾ ਪ੍ਰੋਗਰਾਮ ਅੱਗੇ ਨਹੀਂ ਸੀ ਟੁਰ ਸਕਦਾ ਤੇ ਉਸ ਨੇ ਬਲਦੇਵ ਤੇ ਕੇਵਲ ਬਲਦੇਵ ਹੀ ਰਹਿ ਜਾਣਾ ਸੀ ਭਾਵੇਂ ਉਸ ਦੀ ਸੋਚਣੀ ਅਤੇ ਰਹਿਣੀ ਬਿਲਕੁਲ ਬਦਲ ਚੁੱਕੀ ਸੀ।

ਉਸ ਨੂੰ ਪਤਾ ਸੀ ਅੱਜ ਸਮਾਜ ਦੀ ਤਿਆਰੀ ਬਿਲਕੁਲ ਉਲਟ ਹੈ। ਸੱਚ ਦੇ ਰਸਤੇ 'ਤੇ ਚੱਲਣ ਵਾਸਤੇ ਉਸ ਨੂੰ ਆਉਣ ਵਾਲੀਆਂ ਔਕੜਾਂ ਦਾ ਅੰਦਾਜ਼ਾ ਸੀ ਪਰ ਉਸ ਫੈਸਲਾ ਕਰ ਲਿਆ ਭਾਵੇਂ ਉਸ ਨੂੰ ਕਿਤਨੇ ਵੀ ਕਸ਼ਟ ਕਿਉਂ ਨਾ ਉਠਾਉਣੇ ਪੈਣ, ਅਖੌਤੀ ਧਰਮ ਦੇ ਠੇਕੇਦਾਰ ਇਸ ਵਾਸਤੇ ਉਸ ਦੇ ਸਰੀਰ ਦੇ ਡੱਕਰੇ-ਡੱਕਰੇ ਕਿਉਂ ਨਾ ਕਰ ਦੇਣ, ਭਾਵੇਂ ਉਸ ਨੂੰ ਦੇਗਾਂ ਵਿੱਚ ਹੀ ਕਿਉਂ ਨਾ ਉਬਾਲਿਆ ਜਾਵੇ ਅਤੇ ਭਾਵੇਂ ਉਸ ਨੂੰ ਆਪਣੀ ਖੋਪਰੀ ਹੀ ਕਿਉਂ ਨਾ ਲੁਹਾਉਣੀ ਪੈ ਜਾਵੇ। ਉਹ ਸਿੱਖ ਸੱਜੇਗਾ ਆਪਣੇ ਮਨੁੱਖੀ ਫਰਜ਼ਾਂ ਦੀ ਪੂਰਤੀ ਕਰੇਗਾ। ਅੱਜ ਚੜ੍ਹਦੀਆਂ ਕਲਾਂ ਦੀ ਝਲਕ ਉਸ ਪਹਿਲੀ ਵਾਰੀ ਆਪਣੇ ਅੰਦਰ ਮਹਿਸੂਸ ਕੀਤੀ ਸੀ।

ਹੁਣ ਉਸ ਨੂੰ ਪ੍ਰਤੱਖ ਸਮਝ ਆ ਚੁੱਕੀ ਸੀ ਕਿ ਪੰਜਵੇਂ ਪਾਤਸ਼ਾਹ ਨੂੰ ਤੱਤੀਆਂ ਤਵੀਆਂ ਉੱਪਰ ਕਿਉਂ ਬੈਠਣਾ ਪਿਆ, ਨਾਵੇਂ ਨਾਨਕ ਕਿਉਂ ਸ਼ਹੀਦ ਹੋਏ ? ਸਿੱਖ ਇਤਿਹਾਸ ਹੀ ਕਿਉਂ ਇਤਨੇ ਸਿਰਲੱਥਾਂ ਨੂੰ ਪੈਦਾ ਕਰ ਸਕਿਆ ਤੇ ਦੂਜੇ ਕਿਉਂ ਨਹੀਂ ? ਕਿਉਂਕਿ ਉਨ੍ਹਾਂ ਦੇ ਸਾਹਮਣੇ ਇੱਕ ਫਰਜ਼ ਸੀ, ਇੱਕ ਸਿਧਾਂਤ ਸੀ ਜਿਸ ਦਾ ਅੰਦਾਜ਼ਾ ਸਿੱਖ ਸੱਜੇ ਬਿਨਾਂ ਨਹੀਂ ਸੀ ਹੋ ਸਕਦਾ।

ਤੇ ਕਲ੍ਹ ਜਦੋਂ ਉਸ ਅੰਮ੍ਰਿਤ ਛਕਿਆ ਤਾਂ ਹੁਕਮ ਹੋਇਆ ਸੀ **"ਜਬ ਹਮ ਹੋਤੇ ਤਬ ਤੁਮ ਨਾਹੀਂ"** (ਪੰਨਾ ੩੩੯) ਅਤੇ ਉਸ ਦਾ ਨਾਮ ਰੱਖਿਆ ਗਿਆ ਸੀ **"ਜਵਾਲਾ ਸਿੰਘ।"** ਜਵਾਲਾ ਸੱਚਮੁੱਚ ਹੀ ਬਲਦੀ ਹੋਈ ਜਵਾਲਾ, ਮਨੁੱਖੀ ਫਰਜ਼ਾਂ ਦੀ ਜਵਾਲਾ।

ਅੱਜ ਫੋਟੋ ਵਿੱਚ ਆਪਣਾ ਕੇਸਾਂ-ਦਾਹੜੇ ਵਾਲਾ ਸੋਹਣਾ ਸਰੂਪ ਉਸ ਨੂੰ ਕਿਤਨਾ ਚੰਗਾ ਲੱਗ ਰਿਹਾ ਸੀ। ਕਿਤਨਾ ਜਜ਼ਬਾ ਭਰ ਰਿਹਾ ਸੀ ਉਸ ਅੰਦਰ। ਅੱਜ ਉਸ ਨੂੰ ਪਤਾ ਲੱਗ ਚੁੱਕਾ ਸੀ ਕਿ ਕੇਸਾਂ ਦੇ ਸਰੂਪ ਪਿੱਛੇ ਕਿਹੜੇ ਮਨੁੱਖੀ ਫਰਜ਼ ਛਿਪੇ ਹੋਏ ਹਨ।

## ਐਨਾਸੀਨ/ਧਾਗਾ

ਪੁੱਤਰ—ਪਿਤਾ ਜੀ ! ਅੱਜ ਆਪਣੇ ਘਰ ਰਹਿਣ ਵਾਲੇ ਬਾਬਾ ਜੀ ਨੇ ਮੇਰੇ ਕੋਲੋਂ ਐਨਾਸੀਨ ਦੀ ਗੋਲੀ ਕਿਉਂ ਮੰਗਵਾਈ ਸੀ ?

ਪਿਤਾ—ਪੁੱਤਰ ! ਸੰਤਾਂ ਨੂੰ ਸਿਰ ਪੀੜ ਹੋਈ ਹੋਵੇਗੀ ਨਾ, ਇਸ ਕਰਕੇ।

ਪੁੱਤਰ—ਪਰ ਪਿਤਾ ਜੀ ! ਕਲ੍ਹ ਜਦੋਂ ਜੀਤੀ ਦੀ ਭਾਈ ਸੰਤਾਂ ਕੋਲੋਂ ਸਿਰ ਪੀੜ ਦੇ ਇਲਾਜ ਲਈ ਆਈ ਸੀ ਤਾਂ ਸੰਤਾਂ ਨੇ ਮੂੰਹੋਂ ਕੁਝ ਪੜ੍ਹ ਕੇ ਫੂਕ ਮਾਰ ਕੇ ਜੀਤੀ ਦੀ ਭਾਈ ਨੂੰ ਡੌਲੇ ਤੇ ਬੰਨ੍ਹਣ ਲਈ ਧਾਗਾ ਜਿਹਾ ਦਿੱਤਾ। ਐਨਾਸੀਨ ਦੀ ਗੋਲੀ ਤਾਂ ਨਹੀਂ ਸੀ ਦਿੱਤੀ ?

## ਕੀ ਮੰਗੀਏ ?

ਰਹਰਾਸਿ ਸਾਹਿਬ ਦੇ ਪਾਠ ਪਿੱਛੋਂ ਇੱਕ ਦਿਨ ਖਿਆਲ ਆਇਆ ਕਿ ਅੱਜ ਪਰਿਵਾਰ ਦੇ ਸਾਰੇ ਜੀਆਂ ਤੋਂ ਪੁੱਛ ਕੇ ਅਰਦਾਸ ਕਰੀਏ, ਭਈ ਉਹ ਸਤਿਗੁਰਾਂ ਤੋਂ ਕੀ ਮੰਗਣਾ ਚਾਹੁੰਦੇ ਹਨ ?

ਵੱਡੀ ਲੜਕੀ ਤੋਂ ਪੁੱਛਿਆ, 'ਤੂੰ ਕੀ ਮੰਗਣਾ ਚਾਹੁੰਦੀ ਏਂ ?

ਉਸ ਨੇ ਉੱਤਰ ਦਿੱਤਾ, 'ਮੈਨੂੰ ਨਾਮ ਦਾਨ ਮਿਲੇ।'

'ਉਹ ਕੀ ਹੁੰਦਾ ਹੈ ?

'ਮੈਨੂੰ ਨਹੀਂ ਪਤਾ।'

ਤਾਂ ਜਿਸ ਦਾ ਕੁਝ ਪਤਾ ਹਈ, ਉਹ ਹੀ ਮੰਗ ਲੈ। ਨਾਲੇ ਨਾਮ ਦਾਨ ਤਾਂ ਅਸੀਂ ਸਭ ਤੋਂ ਪਹਿਲੋਂ ਅਰਦਾਸ ਵਿੱਚ ਮੰਗਦੇ ਹੀ ਹਾਂ। ਜਿਵੇਂ, **'ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ, ਸਰਬ ਸੁਖ ਹੋਵੇ...'**। ਨਾਮ ਵੀ ਮੰਗਿਆ ਤੇ ਸਭ ਸੁਖ ਵੀ ਮੰਗੇ ਗਏ।

'ਅੱਛਾ ਮੈਨੂੰ ਵਿਦਿਆ ਦਾਨ ਮਿਲੇ।'

'ਵਿਦਿਆ ਪੜ੍ਹ ਕੇ ਕੀ ਕਰੇਂਗੀ ?'

'ਨੌਕਰੀ ਲੱਗਾਂਗੀ, ਵੱਡੀ ਤਨਖਾਹ ਮਿਲੇਗੀ।'

'ਫਿਰ ਤਾਂ ਧਨ ਮੰਗਿਆ ਗਿਆ।'

'ਪਰ ਜੀ ! ਇੱਜ਼ਤ ਵੀ ਤਾਂ ਮਿਲੇਗੀ, ਅਕਲ ਵੀ ਤਾਂ ਵਧੇਗੀ।'

ਠੀਕ ਹੈ। ਇੱਜ਼ਤ, ਮਾਣ ਤੇ ਅਕਲ ਵੀ ਮੰਗਣ ਵਾਲੀਆਂ ਚੀਜ਼ਾਂ ਹਨ, ਪਰ ਮਨ ਨੀਵਾਂ ਹੋਵੇ ਤਾਂ। ਨਹੀਂ ਤਾਂ ਇਹ ਹੰਕਾਰ ਦੀ ਸਮੱਗਰੀ ਬਣ ਜਾਵੇਗੀ। ਤਾਹੀਉਂ ਤਾਂ ਅਰਦਾਸ ਵਿੱਚ **ਮਨ ਨੀਵਾਂ ਤੇ ਮਤ ਉੱਚੀ** ਮੰਗੀਦੀ ਹੈ।'

ਫਿਰ ਉਸ ਤੋਂ ਛੋਟੇ ਲੜਕੇ ਤੋਂ ਪੁੱਛਿਆ, 'ਤੇਰੇ ਲਈ ਕੀ ਮੰਗੀਏ ?'

ਉਸ ਨੇ ਜਵਾਬ ਦਿੱਤਾ, 'ਮੇਰੇ ਲਈ ਤਾਂ ਅਕਲ ਮੰਗੋ।'

'ਅਕਲ ਨਾਲ ਕੀ ਕਰੇਂਗਾ, ਲੋਕਾਂ ਨੂੰ ਠੱਗੇਂਗਾ ?'

ਇਸ ਤੇ ਸਾਰੇ ਹੱਸ ਪਏ ਤੇ ਉਹ ਜ਼ਰਾ ਝੇਂਪ ਜਿਹਾ ਗਿਆ, ਪਰ ਜਵਾਬ ਦਿੱਤੇ ਸੂ, **'ਅਕਲ ਨਾਲ ਲੋਕਾਂ ਨੂੰ ਸਿੱਧੇ ਰਾਹ ਪਾਵਾਂਗਾ।'**

ਤੇ ਆਪ ?

'ਆਪ ਵੀ ਸਿੱਧੇ ਰਾਹ ਪਵਾਂਗਾ। ਕੀ ਅਕਲ ਨਾਲ ਸਿੱਧੇ ਰਾਹ ਨਹੀਂ ਪਈਦਾ ?'

ਪਈਦਾ ਹੈ, ਪਰ ਉਲਟੇ ਰਾਹ ਵੀ ਜਾਈਦਾ ਹੈ। ਸਤਿਗੁਰਾਂ ਨੇ ਕਿਹਾ ਹੈ—

**'ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ ॥"**

'ਫਿਰ ਅਕਲ ਦਾ ਕੀ ਫਾਇਦਾ ?'

ਅਕਲ ਤਾਂ ਗਿਆਨ ਦੇ ਭੰਡਾਰੇ ਖੋਲ੍ਹਦੀ ਹੈ, ਚੀਜ਼ਾਂ ਦੇ ਗੁਣ-ਔਗੁਣ ਦੱਸਦੀ ਹੈ। ਚੰਗੇ ਮੰਦੇ ਦਾ ਫਰਕ ਦੱਸਦੀ ਹੈ। ਦਲੀਲਬਾਜ਼ੀ ਸਿਖਾਉਂਦੀ ਹੈ। ਇਹ ਦਿਮਾਗੀ ਚੀਜ਼ ਹੈ, ਦਿਮਾਗ

ਨੂੰ ਤੇਜ਼ ਕਰਦੀ ਹੈ। ਪਰ ਚੰਗੇ ਦਿਮਾਗ ਵਾਲੇ ਨੇਕ ਤਾਂ ਜ਼ਰੂਰੀ ਨਹੀਂ ਹੁੰਦੇ। ਨੇਕੀ, ਸੇਵਾ, ਸਿਮਰਨ, ਪਿਆਰ ਤਾਂ ਦਿਲ ਨਾਲ ਸੰਬੰਧ ਰੱਖਣ ਵਾਲੀਆਂ ਚੀਜ਼ਾਂ ਹਨ। ਨਫਰਤ, ਈਰਖਾ, ਕ੍ਰੋਧ ਇਹ ਵੀ ਦਿਲ ਨਾਲ ਸੰਬੰਧ ਰੱਖਣ ਵਾਲੇ ਜਜ਼ਬੇ ਹਨ। ਅਕਲ ਇਹਨਾਂ ਤੋਂ ਬਚਾ ਸਕਦੀ ਹੈ। ਦਿਲ ਤੇ ਦਿਮਾਗ ਦੋਵੇਂ ਚੰਗੇ ਹੋ ਜਾਣ ਤਾਂ ਮਨੁੱਖ ਚੰਗਾ ਬਣਦਾ ਹੈ ਪਰ ਜਿੱਥੇ ਅਕਲ ਦਾ ਰਾਜ ਮੁਕਦਾ ਹੈ ਉੱਥੋਂ ਦਿਲ ਦਾ ਰਾਜ (ਪਿਆਰ, ਲਗਨ, ਸ਼ਰਧਾ, ਸੇਵਾ, ਭਗਤੀ) ਸ਼ੁਰੂ ਹੁੰਦਾ ਹੈ। ਇਕਬਾਲ ਨੇ ਕਿਹਾ ਹੈ—

**ਅੱਛਾ ਹੈ ਦਿਲ ਕੇ ਸਾਥ ਰਹੇ ਪਾਸਬਾਂ ਅਕਲ,**
**ਲੇਕਿਨ ਕਭੀ ਕਭੀ ਉਸੇ ਤਨਹਾ ਭੀ ਛੋੜ ਦੇ'**

ਤੇ—

**ਮੁਕਾਮੇ ਅਕਲ ਆਸਾਂ ਗੁਜ਼ਰ ਗਿਆ ਇਕਬਾਲ,**
**'ਮੁਕਾਮੇ ਸ਼ੌਕ ਮੇਂ ਖੋਇਆ ਗਿਆ ਵੁਹ ਫਰਜ਼ਾਨਾ।'**

ਅਕਲ ਤੋਂ ਅੱਗੇ ਦੀ ਮੰਜ਼ਿਲ ਹੈ ਇਸ਼ਕ, ਲਗਨ, ਭਗਤੀ।

ਸੋ ਚੰਗੇ ਭਾਵ ਪੈਦਾ ਕਰਨ ਵਾਲੀ ਅਕਲ ਮੰਗਣੀ ਚਾਹੀਦੀ ਹੈ। ਚੰਗੇ ਭਾਵ ਪੈਦਾ ਹੋ ਜਾਣ ਤਾਂ ਫਿਰ ਅਕਲ ਭਾਵੇਂ ਛੱਡ ਵੀ ਜਾਵੇ।

ਫਿਰ ਉਸ ਤੋਂ ਛੋਟੀ ਬੱਚੀ ਤੋਂ ਪੁੱਛਿਆ, 'ਤੇਰੇ ਲਈ ਕੀ ਮੰਗੀਏ ?

ਉਸ ਨੇ ਕਿਹਾ, ਮੈਂ ਪੜ੍ਹਾਈ ਵਿੱਚੋਂ ਕਮਜ਼ੋਰ ਹਾਂ, ਤਕੜੀ ਹੋ ਜਾਵਾਂ।'

'ਅੱਛਾ ! ਫਿਰ ਤੂੰ ਵੀ ਪੜ੍ਹਾਈ ਵੱਲ ਜ਼ਿਆਦਾ ਵਕਤ ਤੇ ਧਿਆਨ ਦਿਆ ਕਰੇਂਗੀ ?

'ਹਾਂ ਜੀ।'

ਸਭ ਤੋਂ ਨਿੱਕੇ ਤੋਂ ਪੁੱਛਿਆ, 'ਤੂੰ ਕੀ ਮੰਗਣਾ ਹੈ, ਭਈ ?

ਉਸ ਨੇ ਮੂੰਹ ਨੀਵਾਂ ਕਰ ਕੇ ਕਿਹਾ, ਮੈਂ ਜਿਹੜੀ ਚੋਰੀ ਕਰਦਾ ਹਾਂ, ਉਹ ਨਾ ਕਰਿਆ ਕਰਾਂ।'

'ਸ਼ਾਬਾਸ਼ ! ਮਾੜੇ ਕੰਮ ਤੇ ਔਗੁਣ ਆਪਣੇ ਆਪ ਤਾਂ ਛੁਟਦੇ ਨਹੀਂ। ਉਹਨਾਂ ਨੂੰ ਛੱਡਣ ਦੀ ਅਰਦਾਸ ਕਰਨੀ ਚਾਹੀਦੀ ਹੈ।'

ਹੁਣ ਬੱਚਿਆਂ ਦੀ ਮਾਂ ਤੋਂ ਪੁੱਛਿਆ, 'ਤੁਸੀਂ ਕੀ ਮੰਗਦੇ ਹੋ ਸਰਦਾਰਨੀ ਜੀ ?

'ਸਤਿਗੁਰੂ ! ਮਾੜੇ ਕੰਮਾਂ ਤੋਂ ਬਚਾਈ ਰੱਖੀਂ ਤੇ ਚੰਗੇ ਰਸਤੇ ਪਾਵੀਂ।'

ਹਾਂ ਜੀ, 'ਰਹਰਾਸਿ' ਦਾ ਮਤਲਬ ਵੀ ਇਹੀ ਹੈ, **'ਰਹਿ-ਰਾਸਤ'** ਭਾਵ ਸਹੀ-ਰਾਹ।'

'ਤੁਸੀਂ ਕੀ ਮੰਗਦੇ ਹੋ ? ਹੁਣ ਸਾਰਿਆਂ ਨੇ ਮੈਥੋਂ ਪੁੱਛਿਆ।

'ਭਾਈ, ਮੈਨੂੰ ਤਾਂ ਅਜੇ ਇਹ ਵੀ ਨਹੀਂ ਪਤਾ ਕਿ ਮੇਰੇ ਲਈ ਚੰਗਾ ਕੀ ਹੈ ਤੇ ਮੰਦਾ ਕੀ? ਮੰਗਾਂ ਕੀ ? ਇਹੋ ਮੰਗਦਾ ਹਾਂ, **'ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ'** ।। (ਪੰਨਾ ੩੭੬/੧੨) ਅਤੇ ਤੇਰੀ ਰਜ਼ਾ ਵਿੱਚ ਮੈਨੂੰ ਆਪਣਾ ਭਲਾ ਦਿੱਸੇ। ਇਹੋ ਜਿਹੀ ਸਮਝ ਬਖਸ਼ ਕਿ—

**ਤੇਰਾ ਕੀਆ ਮੀਠਾ ਲਾਗੈ** ।। (ਪੰਨਾ ੩੯੪/੪)

ਉਦਮ ਬਖਸ਼ ਤੇ ਦ੍ਰਿੜ੍ਹ ਵਿਸ਼ਵਾਸ ਬਖਸ਼। ਡੋਲਾਂ ਨਾ। ਡੋਲਣਾ ਵੱਡਾ ਦੁੱਖ ਹੈ—

**ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ** ।। (ਪੰਨਾ ੨੫੬/੪)

ਫਿਰ ਸਾਰੇ ਉੱਠ ਕੇ ਖਲੋ ਗਏ ਤੇ ਅਰਦਾਸ ਵਿੱਚ ਸਾਰਿਆਂ ਦੀਆਂ ਮੰਗਾਂ ਮੰਗੀਆਂ ਗਈਆਂ।

# ਮੇਰੇ ਵੱਲੋਂ ਮਰ ਗਿਆ...?

'ਸਰਦਾਰ ਜੀਵਨ ਸਿੰਘ ਜੀ !'

ਜੀਵਨ ਸਿੰਘ ਘਰੋਂ ਨਿਕਲ ਕੇ ਬਾਜ਼ਾਰ ਨੂੰ ਚਲਿਆ ਹੀ ਸੀ ਕਿ ਉਸ ਦੇ ਮਿੱਤਰ ਰਾਮ ਸਿੰਘ ਨੇ ਉਸ ਨੂੰ ਪਿੱਛੋਂ ਆਵਾਜ਼ ਦੇ ਕੇ ਰੋਕਿਆ।

'ਆਉ ਰਾਮ ਸਿੰਘ ਜੀ।' ਜੀਵਨ ਸਿੰਘ ਨੇ ਪਿੱਛੇ ਮੁੜ ਕੇ ਦੇਖਿਆ ਤੇ ਆਪਣੇ ਮਿੱਤਰ ਨੂੰ ਦੇਖ ਕੇ ਉੱਤਰ ਦਿੱਤਾ। ਉਸ ਦੇ ਚਿਹਰੇ ਤੇ ਮੁਸਕਰਾਹਟ ਸ਼ੀ।

'ਤੁਸਾਂ ਦੇ ਲੜਕੇ ਭਜਨ ਸਿੰਘ ਦਾ ਕੋਈ ਪਤਾ ਲੱਗਾ ?' ਰਾਮ ਸਿੰਘ ਨੇ ਸਵਾਲ ਕੀਤਾ।

'ਭਜਨ ਸਿੰਘ ਦਾ ਕੋਈ ਪਤਾ ਨਹੀਂ ਲੱਗਾ। ਅੱਗੇ ਤਾਂ ਜਾਂਦਾ ਸੀ ਤਾਂ ਦੂਸਰੇ ਤੀਸਰੇ ਮਹੀਨੇ ਮੁੜ ਆਉਂਦਾ ਸੀ, ਪਰ ਹੁਣ ਤਾਂ ਗਏ ਨੂੰ ਚਾਰ ਮਹੀਨੇ ਤੋਂ ਉੱਪਰ ਦਿਨ ਹੋ ਗਏ ਹਨ।'

ਗੱਲਾਂ ਕਰਦਿਆਂ ਹੋਇਆਂ ਜੀਵਨ ਸਿੰਘ ਦਾ ਮਨ ਭਰਿਆ। ਵਾਤਸਲ ਪਿਆਰ ਦਾ ਵਲਵਲਾ ਜਾਗਿਆ ਤੇ ਉਸ ਨੇ ਅੱਗੋਂ ਕਿਹਾ, 'ਕੀ ਦੱਸੀਏ ਭਾਗ ਦੀ ਗੱਲ, ਨਾ ਉਸ ਦੇ ਪੈਰ ਲੱਗਦੇ ਹਨ ਘਰ ਤੇ ਨਾ ਉਸ ਦੀਆਂ ਆਦਤਾਂ ਚੰਗੀਆਂ ਹਨ। ਸਦਾ ਚੋਰੀ ਯਾਰੀ ਦੇ ਝਗੜੇ ਰਹੇ ਤੇ ਉਲਾਹਮੇਂ ਮਿਲਦੇ ਰਹੇ।'

'ਇਹ ਤਾਂ ਬੜੇ ਦੁੱਖ ਦੀ ਗੱਲ ਹੈ। ਧੀਆਂ-ਪੁੱਤ ਨੇਕ ਨਿਕਲਣ ਤਾਂ ਮਾਪਿਆਂ ਦਾ ਚਿੱਤ ਪ੍ਰਸੰਨ ਹੁੰਦਾ ਹੈ। ਕੁਝ ਆਸਾਂ ਹੁੰਦੀਆਂ ਹਨ। ਪਰ ਜੇ ਕੁਸੰਗਤ ਵਿਚ ਪੈ ਕੇ ਨਾਂ ਨੂੰ ਕਲੰਕਤ ਕਰਨ ਤਾਂ ਰੰਜ ਆਉਂਦਾ ਤੇ ਮਨ ਕਲਪਦਾ ਹੈ, ਪਰ ਫਿਰ ਵੀ ਜਵਾਨ ਪੁੱਤਰਾਂ ਨੂੰ ਧੱਕਾ ਨਹੀਂ ਦਿੱਤਾ ਜਾਂਦਾ।'

'ਇਹ ਤਾਂ ਠੀਕ ਹੈ। ਸਾਰੇ ਪਤਾ ਕੀਤਾ, ਪਰ ਭਜਨ ਸਿੰਘ ਦਾ ਕੋਈ ਪਤਾ ਨਹੀਂ ਲੱਗਾ। ਉਸ ਦੀ ਮਾਂ ਸਗੋਂ ਬਹੁਤ ਖਿਆਲ ਕਰਦੀ ਹੈ।'

'ਗੱਲ ਇਹ ਹੈ...!' ਰਾਮ ਸਿੰਘ ਗੱਲ ਕਰਨ ਲੱਗਾ ਝਿਜਕਿਆ। ਉਸ ਨੇ ਜੀਵਨ ਸਿੰਘ ਦੇ ਚਿਹਰੇ ਵੱਲ ਤੱਕਿਆ।

'ਕੀ ਗੱਲ ?' ਜੀਵਨ ਸਿੰਘ ਨੇ ਹੈਰਾਨ ਹੋ ਕੇ ਪੁੱਛਿਆ।

'ਗੱਲ ਇਹ ਕਿ ਤੁਸਾਂ ਦਾ ਭਜਨ ਸਿੰਘ ਆਇਆ ਹੈ।' ਰਾਮ ਸਿੰਘ ਨੇ ਗੱਲ ਦੱਸਣੀ ਸ਼ੁਰੂ ਕੀਤੀ ਜਿਸ ਨੂੰ ਦੱਸਣੋ ਉਹ ਝਿਜਕਦਾ ਸੀ।

'ਕਿੱਥੇ ਹੈ ?' ਜੀਵਨ ਸਿੰਘ ਨੇ ਕਾਹਲੀ ਨਾਲ ਪੁੱਛਿਆ ਤੇ ਉਸ ਦੇ ਚਿਹਰੇ ਤੇ ਖੁਸ਼ੀ ਦਾ ਭਖ ਆਇਆ।

'ਹੈ ਕਿਤੇ ਨੇੜੇ ਹੀ ਪਰ...!'

'ਪਰ ਕੀ ?'

'ਉਹ ਤੁਸਾਂ ਨੂੰ ਮਿਲਣੋਂ ਝਿਜਕਦਾ ਤੇ ਡਰਦਾ ਹੈ। ਸ਼ਰਮ ਕਰਦਾ ਹੈ।'

'ਠੀਕ ਹੈ ਡਰਦਾ, ਝਿਜਕਦਾ, ਸ਼ਰਮ ਕਰਦੈ, ਇਸ ਕਰਕੇ ਕਿ ਆਪੇ ਗਿਆ ਤੇ ਆਪੇ ਘਰ ਅਪੜੇ ਕਿਵੇਂ ? ਬੱਕਰੀ ਦੀ ਪੂਛ ਫੜਨਾ ਚਾਹੁੰਦਾ ਹੈ ?'

'ਜਾਣ ਤੇ ਮੁੜ ਆਉਣ ਦੀ ਗੱਲ ਨਹੀ ! ਇਸ ਗੱਲੋਂ ਨਹੀਂ ਡਰਦਾ।

'ਹੋਰ ਕਿਸ ਗੱਲੋਂ ?' ਜੀਵਨ ਸਿੰਘ ਨੇ ਉਹਦੇ ਵੱਲ ਅੱਖਾਂ ਚੁੱਕ ਕੇ ਦੇਖਿਆ ਤੇ ਪੁੱਛਿਆ।

'ਆਉ ਮੇਰੇ ਨਾਲ।

'ਕਿੱਥੇ ?

'ਭਜਨ ਕੋਲ।

ਜੀਵਨ ਸਿੰਘ ਤੁਰ ਪਿਆ। ਉਹ ਘਰ ਵਾਲੀ ਦੇ ਜ਼ੋਰ ਦੇਣ ਤੇ ਲੱਭਦਾ ਫਿਰਦਾ ਸੀ। ਵੈਸੇ ਤਾਂ ਉਹ ਭਜਨ ਸਿੰਘ ਦੀਆਂ ਜੀਵਨ ਹਰਕਤਾਂ ਤੋਂ ਬਹੁਤ ਤੰਗ ਆ ਚੁੱਕਿਆ ਸੀ।

ਬਾਈ-ਤੇਈ ਸਾਲ ਦਾ ਜਵਾਨ ਪੁੱਤਰ। ਚਾਰ ਪੰਜ ਵਾਰ ਕੰਮ ਉੱਤੇ ਲਵਾਇਆ ਤੇ ਉਹ ਟਿਕ ਕੇ ਕਿਤੇ ਨਾ ਰਿਹਾ। ਹਰ ਥਾਂ ਤੋਂ ਉਲਾਹਮੇਂ ਆਏ। ਕਿਸੇ ਦੁਕਾਨ ਤੇ ਲੱਗਾ ਤਾਂ ਪੈਸੇ ਕੱਢ ਲਏ। ਦੁਕਾਨਦਾਰ ਉਲਾਂਭਾ ਦਿੰਦਾ ਕਿ ਅਸਾਂ ਤਨਖਾਹ ਵਿੱਚੋਂ ਪੈਸੇ ਕੱਟ ਲੈਣੇ ਹਨ।

'ਜੀ ! ਅਸਾਡੇ ਘਰ ਗਿਆ, ਘੜੀ ਤੇ ਬਟੂਆ ਚੁੱਕ ਕੇ ਆਪਣੇ ਮਾਮੇ ਦਾ ਤੁਰ ਆਇਆ।' ਕਦੀ ਮਾਮੀ ਆਈ ਤੇ ਉਹ ਘਰ ਕੁਪੱਤ ਪਾ ਬੈਠੀ। ਉਸ ਨੇ ਰੁਪਏ ਤੇ ਘੜੀ ਦੀ ਮੰਗ ਕੀਤੀ।

ਗੱਲ ਕੀ ਤਿੰਨ ਚਾਰ ਸਾਲ ਤੋਂ ਜੀਵਨ ਸਿੰਘ ਤੇ ਉਸ ਦੀ ਪਤਨੀ ਨੂੰ ਅਨੇਕਾਂ ਉਲਾਹਮੇਂ ਆਏ। ਮਾਰ ਕੁਟਾਈ ਹੋਈ। ਜੀਵਨ ਸਿੰਘ ਨੇ ਅੱਕ ਕੇ ਇੱਕ ਦੋ ਵਾਰ ਕੁੱਟ ਕੇ ਘਰੋਂ ਵੀ ਕੱਢਿਆ ਪਰ ਮੁੜ ਪੁੱਤ, ਪੁੱਤ ਹੀ ਰਿਹਾ। ਆ ਜਾਂਦਾ ਰਿਹਾ ਤੇ ਘਰ ਰੱਖ ਲਿਆ ਜਾਂਦਾ ਰਿਹਾ। ਇਸ ਤਰ੍ਹਾਂ ਕਦੀ ਚੰਗੇ ਵੀ ਪੰਜ ਛੇ ਮਹੀਨੇ ਲੰਘ ਜਾਂਦੇ। ਉਸ ਪਿੱਛੋਂ ਮੁੜ ਕੋਈ ਨਾ ਕੋਈ ਕਲੇਸ਼ ਖੜ੍ਹਾ ਹੋ ਜਾਂਦਾ।

ਉਹ ਜਦੋਂ ਪਿਛਲੀ ਵਾਰ ਘਰੋਂ ਗਿਆ ਸੀ ਤਦੋਂ ਵੀ ਇੱਕ ਵੱਡਾ ਉਲਾਹਮਾ ਮਿਲਿਆ ਸੀ। ਭਜਨ ਸਿੰਘ ਘਰੋਂ ਚਲਿਆ ਗਿਆ। ਦਸ ਬਾਰਾਂ ਦਿਨ ਗੁੱਸਾ ਰਿਹਾ ਤੇ ਮੁੜ ਉਸ ਦੀ ਭਾਲ ਕਰਨ ਲੱਗੇ। ਪੌਣੇ ਪੰਜ ਮਹੀਨੇ ਪਿੱਛੋਂ ਰਾਮ ਸਿੰਘ ਨੇ ਦੱਸਿਆ, ਭਜਨ ਸਿੰਘ ਆਇਆ ਹੈ।

ਉਹ ਦੋਵੇਂ ਪੰਜ ਸੱਤ ਕਦਮ ਹੀ ਗਏ ਸਨ ਤਾਂ ਰਾਮ ਸਿੰਘ ਨੇ ਇਉਂ ਗੱਲ ਸ਼ੁਰੂ ਕੀਤੀ, 'ਭਾਈ ਜੀ ! ਤੁਸੀਂ ਬੜੇ ਗੁਰਮੁਖ ਹੋ। ਪੁੱਤਰ ਨੇ ਦੁਖੀ ਕੀਤਾ ਪਰ ਪੁੱਤਰ ਕੁਪੁੱਤਰ ਹੋ ਵੀ ਜਾਣ ਤਾਂ ਵੀ ਮਾਪੇ ਕੁਮਾਪੇ ਨਹੀਂ ਹੁੰਦੇ। ਸਿਆਣੇ ਹੋ ਕੇ ਸੁਧਰ ਜਾਂਦੇ ਹਨ। ਭਜਨ ਸਿੰਘ ਜੋ ਹੁਣ ਗਲਤੀ ਕਰ ਆਇਆ ਹੈ ਉਸ ਤੇ ਪਛਤਾਉਂਦਾ ਹੈ। ਡਰਦਾ ਤੁਸਾਂ ਕੋਲ ਤਾਂ ਨਹੀਂ ਆਉਂਦਾ ਪਰ ਪਛਤਾਵਾ ਬਹੁਤ ਕਰਦਾ ਹੈ।

'ਕੀ ਕੋਈ ਚੋਰੀ ਕੀਤੀ ਸੂ ?

'ਨਹੀਂ।

'ਖੂਨ ਕਿਸੇ ਦਾ ਕੀਤਾ ਜਾਂ ਕਿਸੇ ਦੀ ਨੂੰਹ ਧੀ ਕੱਢ ਲਿਆਇਆ ?

'ਐਸੀ ਗੱਲ ਕੋਈ ਨਹੀਂ।

'ਫਿਰ ਹੋਰ ਕਿਹੜੀ ਗਲਤੀ ਕੀਤੀ ਸੂ ?' ਜੀਵਨ ਸਿੰਘ ਨੇ ਖਲੋ ਕੇ ਪੁੱਛਿਆ। ਜਿਵੇਂ ਉਸ ਦੇ ਮਨ ਨੂੰ ਕੋਈ ਅਯੋਗ ਗੱਲ ਖੁੜਕੀ।

ਰਾਮ ਸਿੰਘ ਨੇ ਵਲ ਪਾ ਕੇ ਕਹਿਣਾ ਸ਼ੁਰੂ ਕੀਤਾ ਗੱਲ ਇਹ ਹੈ, 'ਉਹ ਦੂਰ ਕਿਸੇ ਸ਼ਹਿਰ ਬੀਮਾਰ ਹੋ ਗਿਆ ਸੀ ਤੇ ਡਾਕਟਰਾਂ ਨੇ ਉਸ ਦੇ ਕੇਸ ਮੁੰਨ ਦਿੱਤੇ।

'ਕੀ ਕਿਹਾ ? ਕੇਸ-ਦਾਹੜੀ ਮੁੰਨਾ ਆਇਆ ?

ਜੀਵਨ ਸਿੰਘ ਦੇ ਪੈਰ ਧਰਤੀ ਨਾਲ ਜੁੜ ਗਏ। ਉਸ ਨੇ ਰਾਮ ਸਿੰਘ ਵੱਲ ਦੇਖਿਆ। ਉਸ ਨੂੰ ਇਉਂ ਮਾਲੂਮ ਹੋਇਆ ਜਿਵੇਂ ਭੂਚਾਲ ਆਇਆ, ਧਰਤੀ ਲਰਜ਼ੀ ਤੇ ਉਸ ਦਾ ਸਰੀਰ ਹਿੱਲ ਗਿਆ। ਉਸ ਨੇ ਬਾਜ਼ਾਰ ਵੱਲ ਤੱਕਿਆ ਜਿਵੇਂ ਸੱਚ ਹੀ ਸਾਰੇ ਮਕਾਨ ਆਪਸ ਵਿੱਚ ਟਕਰਾ ਕੇ ਟੁੱਟ ਚੱਲੇ ਸਨ। ਉਸ ਦੇ ਬੁਲ੍ਹ ਕੰਬੇ ਤੇ ਬੋਲ ਨਿਕਲੇ, 'ਭਜਨ ਸਿੰਘ ਨੇ ਸਿਰ ਮੂੰਹ ਮੁੰਨਾ ਲਿਆ, ਉਸ ਨੇ ਗੁਰੂ ਦੀ ਮੋਹਰ ਤਿਆਗ ਦਿੱਤੀ। ਉਹ ਭਜਨ ਸਿੰਘ ਤੋਂ 'ਭਜਨ' ਬਣ ਗਿਆ। ਕੀ ਇਹ ਸੱਚ ਹੈ ?'

'ਗੱਲਾਂ ਸੱਚ ਹਨ, ਭਾਈ ਜੀਵਨ ਸਿੰਘ ਜੀ ! ਉਸ ਨੂੰ ਖਿਮਾਂ ਕਰੋ, ਜਾਣ ਕੇ ਵਾਲ ਨਹੀਂ ਕਟਾਏ। ਬੀਮਾਰ ਹੋ ਗਿਆ ਸੀ ਤੇ ਡਾਕਟਰ ਨੇ ਕੱਟ ਦਿੱਤੇ।'

'ਡਾਕਟਰ ਨੇ ਜ਼ਹਿਰ ਦਾ ਟੀਕਾ ਲਾ ਕੇ ਮਾਰ ਕਿਉਂ ਨਾ ਦਿੱਤਾ ? ਜਿਸ ਕੈਂਚੀ ਨਾਲ ਵਾਲ ਕੱਟੇ, ਉਹ ਕੈਂਚੀ ਇਸ ਦੀ ਸਾਹ ਰਗ ਵਿੱਚ ਕਿਉਂ ਨਾ ਖੋਭੀ ? ਰਾਮ ਸਿੰਘ ! ਜੇ ਤੁਸੀਂ ਭਜਨ ਸਿੰਘ ਦੀ ਮੌਤ ਦੀ ਖਬਰ ਸੁਣਾਉਂਦੇ ਤਾਂ ਮੈਨੂੰ ਇੰਨਾ ਦੁੱਖ ਨਾ ਹੁੰਦਾ, ਮੈਂ ਨਾ ਘਬਰਾਉਂਦਾ ਪਰ ਇਹ ਖਬਰ...ਉਫ ਮੈਂ ਆਪਣੇ ਜੀਉਂਦੇ ਜੀਅ ਨਹੀਂ ਸਾਂ ਸੁਣਨਾ ਚਾਹੁੰਦਾ ਕਿ ਮੇਰਾ ਪੁੱਤਰ ਸਿੱਖ ਨਹੀਂ ਰਿਹਾ, ਉਫ...!'

ਜੀਵਨ ਸਿੰਘ ਦੇ ਚਿਹਰੇ ਦਾ ਰੰਗ ਬਦਲ ਗਿਆ। ਸਰੀਰ ਕੰਬੀ ਜਾਣ ਲੱਗ ਪਿਆ ਜਿਵੇਂ ਮਲੇਰੀਏ ਬੁਖਾਰ ਦਾ ਰੋਗੀ ਹੋਵੇ। ਉਹ ਘਬਰਾ ਕੇ ਬੰਦ ਹੱਟੀ ਦੇ ਵਾਧੇ (ਥੜ੍ਹੇ) ਉੱਤੇ ਬੈਠ ਗਿਆ। ਸਿਰ ਫੜ ਲਿਆ। ਉਸ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਉਸੇ ਤਰ੍ਹਾਂ ਬੈਠਾ ਤੇ ਘਬਰਾਇਆ ਜਿਵੇਂ ਕੋਈ ਮਰੇ ਪੁੱਤਰ ਦੀ ਸੁਣਾਉਣੀ ਵੇਲੇ ਘਬਰਾਉਂਦਾ ਹੈ।

ਰਾਮ ਸਿੰਘ ਨੇ ਉਸ ਨੂੰ ਹੌਸਲਾ ਦੇਣ ਲਈ ਆਖਿਆ, 'ਗੱਲ ਕੀ ਹੈ ? ਚਾਰ ਦਸ ਦਿਨ ਨੂੰ ਕੇਸ ਫਿਰ ਲੰਮੇ ਹੋ ਜਾਣਗੇ। ਮੁੰਡੇ ਖੁੰਡੇ ਦਾਹੜੀਆਂ ਕਤਰਾਈ ਹੀ ਫਿਰਦੇ ਹਨ, ਤੁਸੀਂ ਇੰਨੇ ਕਿਉਂ ਘਬਰਾ ਗਏ ?'

'ਰਾਮ ਸਿੰਘ ! ਤੂੰ ਮੇਰਾ ਮਿੱਤਰ ਹੈਂ ! ਮੈਨੂੰ ਐਸਾ ਉਪਦੇਸ਼ ਨਾ ਦੇਹ...ਮੈਂ ਇਹ ਨਹੀਂ ਸੁਣ ਸਕਦਾ। ਜੇ ਕੋਈ ਖੇਹ ਖਾਂਦਾ ਹੈ ਤਾਂ ਆਪ ਖੇਹ ਖਾਣੀ ਚੰਗੀ ਨਹੀਂ ? ਕੇਸ...ਪਵਿੱਤਰ ਕੇਸ ? ਇਹ ਤਾਂ ਸਤਿਗੁਰਾਂ ਦੀ ਮੋਹਰ ਹੈ। ਇਸ ਮੋਹਰ ਬਦਲੇ ਭਾਈ ਤਾਰੂ ਸਿੰਘ ਜੀ ਦੀ ਖੋਪਰੀ ਉਤਾਰੀ ਗਈ। ਭਾਈ ਮਨੀ ਸਿੰਘ ਦੇ ਬੰਦ-ਬੰਦ ਕੱਟੇ ਗਏ।'

'ਉਹ ਸਮਾਂ ਹੋਰ ਸੀ, ਅੱਜ ਸਮਾਂ ਹੋਰ ਹੈ। ਉੱਠ ! ਚਲੋ ਭਜਨ ਨੂੰ ਘਰ ਲੈ ਚੱਲੋ ਤੇ ਮੁੜ ਕੇਸ ਰੱਖ ਲਵੇਗਾ।'

ਰਾਮ ਸਿੰਘ ਨੇ ਇਹ ਆਖ ਕੇ ਭਾਈ ਜੀਵਨ ਸਿੰਘ ਦੀ ਬਾਂਹ ਫੜੀ। ਉਸ ਨੂੰ ਉਠਾਉਣਾ ਚਾਹਿਆ ਪਰ ਉੱਠਣ ਦੀ ਥਾਂ ਉਹ ਗਿੜਗਿੜਾ ਕੇ ਡੁਸਕਣ ਲੱਗ ਪਿਆ ਤੇ ਡੁਸਕਦਾ ਹੋਇਆ ਬੋਲਿਆ, 'ਸਮਾਂ, ਸਿੰਘਾਂ ਵਾਸਤੇ ਸਮਾਂ ਇੱਕੋ ਰਹਿੰਦਾ ਹੈ। ਮੈਂ ਭਜਨ ਦੀ ਸ਼ਕਲ ਨਹੀਂ ਦੇਖਣੀ, ਮੇਰਾ ਭਜਨ ਸਿੰਘ ਮਰ ਗਿਆ। ਮੈਂ ਤਾਂ ਭਜਨ ਸਿੰਘ ਦੀ ਉਡੀਕ ਕਰਦਾ ਸਾਂ। ਮੈਂ ਉਸ ਦੀਆਂ ਗਲਤੀਆਂ, ਭੁੱਲਾਂ, ਖਰਾਬੀਆਂ ਸਭ ਮੁਆਫ ਕਰ ਦਿੰਦਾ ਸਾਂ। ਉਸ ਨੂੰ ਮਾਰ-ਕੁੱਟ ਕੇ ਪਛਤਾਉਂਦਾ ਸਾਂ, ਪਰ ਅੱਜ ਉਹ ਮਰ ਗਿਆ ! ਉਹ ਭਜਨ ਸਿੰਘ ਮਰ ਗਿਆ !'

ਰਾਹ ਜਾਂਦੇ ਰਾਹੀ ਖਲੋ ਗਏ। ਪੰਜਾਂ ਮਿੰਟਾਂ ਵਿੱਚ ਹੀ ਭੀੜ ਇਕੱਠੀ ਹੋ ਗਈ ਤੇ ਸਾਰੇ ਪੁੱਛਣ ਲੱਗੇ—

'ਭਾਈ ਭਜਨ ਸਿੰਘ ਨੂੰ ਕੀ ਹੋ ਗਿਆ ?

'ਕੌਣ ਮਰ ਗਿਆ ?'

'ਭਜਨ ਸਿੰਘ ਕੌਣ ਏ ?'

ਜੀਵਨ ਸਿੰਘ ਰੋਈ ਗਿਆ।

ਰਾਮ ਸਿੰਘ ਕੋਲ ਖਲੋਤਾ ਘਬਰਾ ਗਿਆ ਤੇ ਉਸ ਦੀਆਂ ਅੱਖਾਂ ਵਿੱਚ ਵੀ ਪਾਣੀ ਆ ਗਿਆ। ਉਹ ਪਛਤਾਉਣ ਲੱਗਾ ਕਿ ਉਸ ਨੇ ਕਿਉਂ ਦੱਸਿਆ ? ਉਸ ਨੂੰ ਯਾਦ ਆਇਆ ਭਜਨ ਸਿੰਘ ਨੇ ਆਖਿਆ ਸੀ, 'ਚਾਚਾ ਜੀ ! ਮੇਰੇ ਪਿਤਾ ਜੀ ਨੇ ਨਹੀਂ ਇੱਕ ਵੀ ਸੁਣਨੀ, ਉਸ ਨੇ ਖਿਮਾਂ ਨਹੀਂ ਕਰਨੀ...ਤੁਸੀਂ ਮੇਰੀ ਮਾਂ ਨੂੰ ਸੱਦ ਦਿਉ। ਮੈਂ ਉਸ ਨੂੰ ਮਿਲ ਕੇ ਚਲਿਆ ਜਾਵਾਂ। ਖਰਚ ਲਈ ਚਾਰ ਰੁਪਏ ਲੈ ਲਵਾਂ ਜਦੋਂ 'ਕੇਸ' ਲੰਮੇ ਹੋ ਜਾਣਗੇ ਤਾਂ ਪਿਤਾ ਜੀ ਦੇ ਮੱਥੇ ਲੱਗਾਂਗਾ। ਪਿਤਾ ਜੀ ਪੱਕੇ ਸਿੱਖ ਹਨ। ਉਹ ਧਰਮ ਨੂੰ ਜਾਨ ਨਾਲੋਂ ਪਿਆਰਾ ਸਮਝਦੇ ਹਨ। ਮੈਥੋਂ ਭੁੱਲ ਹੋਈ...। ਮੈਂ ਕੁਸੰਗੀਆਂ ਦੇ ਆਖੇ ਲੱਗ ਕੇ, ਮਾੜੇ ਬੰਦਿਆਂ ਦੇ ਟੇਟੇ ਚੜ੍ਹ ਕੇ, ਭੰਗ ਪੀਤੀ ਹੋਈ ਸੀ। ਗੱਲਾਂ ਦੇ ਲੋਰ ਵਿੱਚ ਉਨ੍ਹਾਂ ਆਖ ਦਿੱਤਾ—'ਕੀ ਲਾਭ ਇਨ੍ਹਾਂ ਵਾਲਾਂ ਦਾ ? ਕਤਰਾ ਦਿਆਂ ਤੇ ਕਤਰਾ ਦਿੱਤੇ...ਚਾਚਾ ਜੀ !'

ਪਰ ਉਸ ਵੇਲੇ ਰਾਮ ਸਿੰਘ ਨੇ ਭਜਨ ਸਿੰਘ ਨੂੰ ਹੌਂਸਲਾ ਦਿੱਤਾ। ਉਸ ਦਾ ਖਿਆਲ ਸੀ ਉਸ ਦੇ ਮਿੱਤਰ ਦਾ ਪੁੱਤਰ ਐਵੇਂ ਰੁਲਦਾ ਫਿਰਦਾ, ਘਰੋਂ ਨਿਕਲ ਅਵਾਰਾ ਫਿਰ ਰਿਹਾ ਹੈ ਤੇ ਬੇਕਾਰ ਘੁੰਮਦਾ, ਮਾਪਿਆਂ ਵਾਸਤੇ ਦੁੱਖ ਦਾ ਕਾਰਨ ਹੈ। ਸ਼ਾਇਦ ਘਰ ਬੈਠ ਜਾਏ, ਜਿਹੜਾ ਮੁੜ ਘਰ ਵੱਲ ਆਇਆ ਸੀ। ਜੀਵਨ ਸਿੰਘ ਉਸ ਦਾ ਬਚਪਨ ਦਾ ਮਿੱਤਰ ਸੀ। ਕਦੀ ਕੋਈ ਆਖਾ ਨਹੀਂ ਸੀ ਮੋੜਦਾ। ਮਿੱਤਰ ਤੇ ਮਾਣ ਸੀ। ਇਸੇ ਹੌਂਸਲੇ ਉਹ ਸੱਦਣ ਆਇਆ ਸੀ।

ਲੋਕਾਂ ਦੀਆਂ ਪੁੱਛਾਂ ਵਧ ਗਈਆਂ। ਭੀੜ ਬਹੁਤੀ ਹੋ ਗਈ। ਜੀਵਨ ਸਿੰਘ ਦਾ ਮਨ ਹੋਰ ਬਹੁਤਾ ਘਬਰਾਇਆ।

'ਇਸ ਦੇ ਪੁੱਤਰ ਭਜਨ ਸਿੰਘ ਨੇ ਸਿਰ ਮੂੰਹ ਮੁਨਾ ਦਿੱਤਾ, ਘਰੋਂ ਬਾਹਰ ਗਿਆ ਸੀ।'

ਰਾਮ ਸਿੰਘ ਨੇ ਇੱਕ ਮਿੱਤਰ ਨੂੰ ਦੱਸ ਹੀ ਦਿੱਤਾ, ਉਹ ਬਾਰ ਬਾਰ ਪੁੱਛਦਾ ਸੀ। ਉਹ ਮਿੱਤਰ ਇੱਕ ਅਮੀਰ ਦੁਕਾਨਦਾਰ ਸੀ। ਜਿਸ ਕੋਲ ਮਕਾਨ ਤੇ ਬੈਂਕਾਂ ਵਿੱਚ ਜਮਾਂ ਵੱਡੀ ਰਕਮ ਸੀ, ਉਹ ਹੱਸ ਪਿਆ। 'ਇਹ ਕਿਹੜੀ ਵੱਡੀ ਗੱਲ ਹੈ ? ਮੈਂ ਆਖਿਆ ਸ਼ਾਇਦ ਸੱਚਮੁੱਚ ਹੀ ਕੋਈ ਮਰ ਗਿਆ। ਮੈਂ ਸਿੰਘ ਹਾਂ। ਮੇਰੇ ਦੋਵੇਂ ਪੁੱਤਰ ਮੋਨੇ ਹਨ। ਫਿਰ ਕੀ ਹੋ ਗਿਆ ? ਵਾਲਾਂ ਵਿੱਚ ਕਿਤੇ ਬਹੁਤੀ ਸਿੱਖੀ ਹੈ ? ਸਿੱਖੀ ਤਾਂ ਹੈ ਮਨ ਦੀ, ਸ਼ਰਧਾ ਦੀ।'

ਇਉਂ ਆਖਦਾ ਹੋਇਆ ਉਹ ਅੱਗੇ ਚਲਿਆ ਗਿਆ। ਰਾਮ ਸਿੰਘ ਨੇ ਉਸ ਮੂਰਖ ਵੱਲ ਤੱਕਿਆ, ਪਰ ਮਨ ਦੀ ਮਨ ਵਿੱਚ ਹੀ ਰੱਖੀ।

ਕੋਲ ਖਲੋਤੇ ਇੱਕ ਹੋਰ ਕੱਚੇ ਪਿੱਲੇ ਬੰਦੇ ਨੇ ਕਿਹਾ, 'ਪੁੱਟਿਆ ਪਹਾੜ ਤੇ ਨਿਕਲਿਆ ਚੂਹਾ। ਮੁੰਡੇ ਨੇ ਵਾਲ ਕਟਾ ਦਿੱਤੇ ਤਾਂ ਬਾਪ ਧਾਹੀਂ ਮਾਰਨ ਲੱਗਾ ਹੈ। ਅੱਜ ਵੱਡੇ-ਵੱਡੇ ਸਰਦਾਰਾਂ, ਆਗੂਆਂ ਤੇ ਜਥੇਦਾਰਾਂ ਦੇ ਪੁੱਤਰ ਦਾਹੜੀਆਂ ਕਤਰਾਈ ਫਿਰਦੇ ਹਨ। ਕੋਈ ਕਿਸੇ ਨੂੰ ਰੋਕਦਾ ਨਹੀਂ। ਲੋਕਾਂ ਦੇ ਮੂਹਾਂ ਦੇ ਕੁਬੋਲ ਸਨ, ਜਿਹੜੇ ਇੱਕ ਸੱਚੇ ਸਿੱਖ ਵਾਸਤੇ ਸੁਣਨੇ ਔਖੇ ਸਨ।

'ਵੱਡੇ ਸਰਦਾਰਾਂ ਤੇ ਆਗੂਆਂ ਨੇ ਬੇੜਾ ਗਰਕ ਕੀਤਾ, ਜੋ ਰਹਿਤ ਮਰਿਆਦਾ ਵੱਲੋਂ ਢਿੱਲੇ ਹੁੰਦੇ ਜਾਂਦੇ ਤੇ ਸੰਤਾਨ ਨੂੰ ਧਰਮ ਦੀ ਥਾਂ ਤਮਾਸ਼ਿਆਂ ਤੇ ਸਿਨੇਮਿਆਂ ਵੱਲ ਵਧਣ ਦੀ ਖੁਲ੍ਹ ਦੇ ਰਹੇ ਹਨ। ਧਰਮ ਤੇ ਧਰਮ ਦੀ ਮਰਿਆਦਾ ਦੇ ਪਾਲਣ ਤੋਂ ਬਿਨਾਂ ਮਨੁੱਖ ਨੇਕ, ਸੱਚਾ,

ਹਮਦਰਦ ਤੇ ਸੇਵਾ-ਭਾਵ ਵਾਲਾ ਨਹੀਂ ਬਣ ਸਕਦਾ। ਇਹ ਸਿੰਘ ਸੱਚਾ ਹੀ ਰੋਂਦਾ ਹੈ। ਉਸ ਦੇ ਕਲੇਜੇ ਨੂੰ ਹੱਥ ਪਿਆ ਹੈ।'

ਇੱਕ ਗੁਰਮੁਖ ਸਿੱਖ ਨੇ ਲੋਕਾਂ ਦੀਆਂ ਗੱਲਾਂ ਸੁਣ ਕੇ ਕਿਹਾ ਤੇ ਅੱਗੇ ਹੋ ਕੇ ਜੀਵਨ ਸਿੰਘ ਨੂੰ ਆਖਿਆ, 'ਸਿੰਘਾ ! ਆਪਣੇ ਘਰ ਜਾ ਕੇ ਬੈਠ ਤੇ ਇਹ ਗਰਮ ਅੱਥਰੂ ਕੇਰ, ਇੱਥੇ ਤਾਂ ਦੁਨੀਆਂ ਦੀ ਉਹ ਗੱਲ ਹੋ ਰਹੀ ਹੈ, **'ਚਿੜੀਆਂ ਦੀ ਮੌਤ ਗਵਾਰਾਂ ਦਾ ਹਾਸਾ।'** ਅੱਜ ਦੇ ਲੋਕ ਮਾਇਆਵਾਦੀ ਹਨ। ਫੈਸ਼ਨਪ੍ਰਸਤੀ ਤੇ ਨਾਸਤਕ ਬਣ ਰਹੇ ਹਨ। ਇਹਨਾਂ ਨੂੰ ਧਰਮ-ਕਰਮ ਦਾ ਗਿਆਨ ਨਹੀਂ—ਬਸ ਕਰ। ਜਾਹ ਘਰ ਤੇ ਗੁਰੂ ਅੱਗੇ ਅਰਦਾਸ ਕਰ, ਤੇਰੇ ਪੁੱਤਰ ਨੂੰ ਗੁਰੂ ਸੁਮੱਤਿ ਬਖਸ਼ੇ ਤੇ ਸਿੱਖੀ ਵੱਲ ਮੋੜੇ।

'ਹਾਂ ! ਭਜਨ ਸਿੰਘ ਮੇਰੇ ਵੱਲੋਂ ਮਰ ਗਿਆ—ਮੈਂ ਘਰ ਹੀ ਜਾਂਦਾ ਹਾਂ।'

ਇਹ ਆਖ ਕੇ ਜੀਵਨ ਸਿੰਘ ਉੱਛਲ ਕੇ ਉੱਠਿਆ ਤੇ ਆਪਣੇ ਘਰ ਨੂੰ ਮੁੜ ਪਿਆ। ਲੋਕ ਦੇਖਦੇ ਰਹੇ। ਉਸ ਦਾ ਮਿੱਤਰ ਰਾਮ ਸਿੰਘ ਵੀ ਰੋਕ ਨਾ ਸਕਿਆ। ਹੈਰਾਨ ਹੋਇਆ ਉਹ ਉੱਥੇ ਖਲੋਤਾ ਰਿਹਾ।

'ਮੇਰੇ ਵੱਲੋਂ ਮਰ ਗਿਆ...' ਇਹ ਵਾਕ ਬੋਲਣੋਂ ਜੀਵਨ ਸਿੰਘ ਨਾ ਰੁਕਿਆ ਤੇ ਘਰ ਵਾਲੀ ਨੂੰ ਸਾਰੀ ਗੱਲ ਦੱਸ ਦਿੱਤੀ।

ਮਾਵਾਂ ਨੂੰ ਸੰਤਾਨ ਪਿਆਰੀ ਹੁੰਦੀ ਹੈ। ਭਜਨ ਸਿੰਘ ਦੀ ਮਾਂ ਰਾਮ ਸਿੰਘ ਦੇ ਘਰ ਗਈ। ਸਿਰ ਮੂੰਹ ਮੁੰਨੇ ਪੁੱਤਰ ਦੇ ਗਲ ਲੱਗ ਕੇ ਰੋਈ ਤੇ ਜੋ ਮੂੰਹ ਆਇਆ ਬੋਲੀ। ਮੁੜ ਕੇ ਕੇਸ ਤੇ ਦਾਹੜੀ ਰੱਖ। ਪੁੱਤਰਾ ! ਇਹ ਤਾਂ ਗੁਰੂ ਕੀ ਮੋਹਰ ਹੋਈ। ਰੱਖ ਕੇ ਅੰਮ੍ਰਿਤ ਛਕ ਤੇ ਪਿਉ ਦੇ ਮੱਥੇ ਲੱਗ। ਜੇ ਤੂੰ ਸਿੰਘ ਦੇ ਰੂਪ ਵਿੱਚ ਉਨ੍ਹਾਂ ਦੇ ਮੱਥੇ ਨਾ ਲੱਗਾ ਤਾਂ ਉਹ ਕੁਰਲਾ-ਕੁਰਲਾ ਕੇ ਤੜਪ-ਤੜਪ ਕੇ ਜਾਨ ਦੇ ਦੇਣਗੇ। ਉਨ੍ਹਾਂ ਨੂੰ ਸਭ ਕਾਸੇ ਨਾਲੋਂ ਸਿੱਖੀ ਪਿਆਰੀ ਹੈ।'

'ਅੱਛਾ ਮਾਤਾ ਜੀ ! ਮੈਨੂੰ ਮੁਆਫ ਕੀਤਾ ਜਾਏ, ਮੈਂ ਕੇਸ ਰੱਖ ਲਵਾਂਗਾ।' ਭਜਨ ਸਿੰਘ ਨੇ ਉੱਤਰ ਦਿੱਤਾ ਸੀ।

...ਕੋਈ ਢਾਈ ਮਹੀਨੇ ਪਿੱਛੋਂ,

ਭਜਨ ਸਿੰਘ ਮੁੜ ਭਜਨ ਸਿੰਘ ਬਣਿਆ। ਉਹ ਆਂ ਕੇ ਆਪਣੇ ਘਰ ਦੇ ਵਿਹੜੇ ਵਿੱਚ ਵੜਿਆ। ਸੁੰਦਰ ਦਸਤਾਰ ਸਿਰ 'ਤੇ ਸੀ ਗਾਤਰੇ ਕਿਰਪਾਨ, ਤੇੜ ਕਛਹਿਰਾ, ਦਾਹੜੀ ਨਿੱਕੀ-ਨਿੱਕੀ ਵਾਹਵਾ ਹੋ ਗਈ ਸੀ। ਜਿਸ ਸੂਰਤ ਵਿੱਚ ਘਰੋਂ ਗਿਆ ਸੀ ਉਸੇ ਵਿੱਚ ਮੁੜ ਕੇ ਆਇਆ ਤਾਂ ਬੈਠਕ ਵੱਲ ਸਿੱਧਾ ਗਿਆ। ਉੱਥੇ ਭਾਈ ਜੀਵਨ ਸਿੰਘ ਬੀਮਾਰ ਪਿਆ ਸੀ। ਉਹ ਸੁੱਕ ਕੇ ਤੀਲਾ ਹੋ ਗਿਆ। ਭਜਨ ਸਿੰਘ ਦੇ ਹੀ ਵਿਰੜੇ ਕਰੀ ਜਾਂਦਾ ਸੀ। ਪੁੱਤਰ ! ਮੇਰੇ ਵੱਲੋਂ ਜਿਉਂਦਾ ਮਰ ਗਿਆ...'

'ਪਿਤਾ ਜੀ ! ਮੈਂ ਆ ਗਿਆ। ਮੈਂ ਭਜਨ ਸਿੰਘ ਹਾਂ। ਦੇਖੋ ਮੈਂ ਭਜਨ ਸਿੰਘ ਹਾਂ। ਭਜਨ ਸਿੰਘ ਰਹਾਂਗਾ ਕਦੀ ਗਲਤੀ ਨਹੀਂ ਕਰਾਂਗਾ, ਮੈਨੂੰ ਮੁਆਫ ਕਰੋ। ਮੈਂ **'ਸ੍ਰੀ ਅਕਾਲ ਤਖਤ ਸਾਹਿਬ'** ਤੋਂ ਭੁੱਲਾਂ ਬਖਸ਼ਾ ਕੇ ਅੰਮ੍ਰਿਤ ਪਾਨ ਕਰਕੇ ਆਇਆ ਹਾਂ।'

ਆਪਣੇ ਪਿਤਾ ਦੇ ਚਰਨਾਂ ਉੱਤੇ ਡਿੱਗ ਕੇ ਭਜਨ ਸਿੰਘ ਖਿਮਾ ਵਾਸਤੇ ਬੇਨਤੀਆਂ ਕਰੀ ਗਿਆ।

ਜੀਵਨ ਸਿੰਘ ਨੇ ਉਹਦੇ ਚਿਹਰੇ ਵੱਲ ਦੇਖਿਆ ਜਦੋਂ ਦਾਹੜੀ ਦੇ ਵਾਲ ਨਜ਼ਰ ਆਏ, ਦਸਤਾਰ ਦਿਸੀ ਤਾਂ ਪੁੱਤਰ ਨੂੰ ਦੋਹਾਂ ਬਾਹਾਂ ਵਿੱਚ ਲੈ ਕੇ ਹਿੱਕ ਨਾਲ ਲਾ ਲਿਆ। ਮੇਰਾ ਭਜਨ ਸਿੰਘ। ਉਸ ਦੇ ਕੰਬਦੇ ਬੁੱਲ੍ਹਾਂ ਤੋਂ ਕਿੰਨੀ ਵਾਰ ਨਿਕਲਿਆ ਤੇ ਅੱਖਾਂ ਵਿੱਚੋਂ ਖੁਸ਼ੀ ਦੇ ਅੱਥਰੂ ਕਿਰਨ ਲੱਗ ਪਏ।

# ਗੁਰ ਪਹਿ ਅਰਦਾਸਿ

**"ਪ੍ਰਿੰਸੀਪਲ ਸਾਹਿਬ !** ਪ੍ਰਣ ਕਰਕੇ ਵੀ ਤੁਸੀਂ ਬਾਜ਼ ਨਹੀਂ ਆਏ। ਮੈਂ ਸੋਚਦਾ ਹਾਂ ਕਿ ਤੁਸੀਂ ਇਸ ਅਲਾਮਤ ਨੂੰ ਕਦ ਛੱਡੋਗੇ ? ਤੁਹਾਨੂੰ ਇਹ ਗੱਲ ਕਿਉਂ ਸਮਝ ਨਹੀਂ ਆਉਂਦੀ ਕਿ ਭੈੜੀ ਵਟਕ ਤੁਹਾਡੇ ਸਰੀਰ ਨੂੰ ਨਸ਼ਟ ਕਰ ਦੇਵੇਗੀ ਅਤੇ ਤੁਹਾਡਾ ਘਰ ਉਜਾੜ ਛੱਡੇਗੀ।" ਭਾਈ ਜੋਗਿੰਦਰ ਸਿੰਘ ਕਮਰੇ ਵਿੱਚ ਪੈਰ ਧਰਦਿਆਂ ਅਤੇ ਪ੍ਰਿੰਸੀਪਲ ਦਰਸ਼ਨ ਸਿੰਘ ਨੂੰ ਲੜਖੜਾਉਂਦਿਆਂ ਦੇਖ ਕੇ ਇਉਂ ਬੋਲਿਆ।

**"ਨਹੀਂ ਨਹੀਂ ਭਾਈ ਸਾਹਿਬ !** ਅੱਗੋਂ ਤੋਂ ਐਸਾ ਨਹੀਂ ਹੋਵੇਗਾ। ਅੱਜ ਤੋਂ ਮੈਂ ਫਿਰ ਐਸੀ ਹਰਕਤ ਨਹੀਂ ਕਰਾਂਗਾ। ਜੇ ਤੁਸੀਂ ਮੈਨੂੰ ਮੁੜ ਐਸੀ ਹਾਲਤ ਵਿੱਚ ਦੇਖ ਲਿਆ, ਜੋ ਮਰਜ਼ੀ ਹੈ ਕਰਨਾ। ਐਹ ਲਉ ! ਮੈਂ ਕੰਨਾਂ ਨੂੰ ਹੱਥ ਲਾਉਂਦਾ ਹਾਂ। ਇੱਕ ਵਾਰ ਫੇਰ ਮੈਨੂੰ ਮੁਆਫ ਕਰ ਦਿਉ।" ਲੜਖੜਾਉਂਦੇ ਪ੍ਰਿੰਸੀਪਲ ਨੇ ਕੰਨ ਖਿਚਦੇ ਹੋਏ ਭਾਈ ਜੋਗਿੰਦਰ ਸਿੰਘ ਕੋਲੋਂ ਮੁਆਫੀ ਮੰਗੀ।

ਪ੍ਰਿੰਸੀਪਲ ਦਰਸ਼ਨ ਸਿੰਘ ਜਦੋਂ ਕਾਲਜ ਵਿੱਚ ਪੜ੍ਹਦਾ ਸੀ ਤਾਂ ਭੈੜੀ ਸੰਗਤ ਕਾਰਨ ਨਸ਼ਿਆਂ ਦੀ ਵਰਤੋਂ ਖੁਲ੍ਹਮ-ਖੁਲ੍ਹਾ ਕਰਨ ਲੱਗ ਪਿਆ ਸੀ ਅਤੇ ਦਾੜ੍ਹੀ ਕੱਟਣੀ ਉਸ ਨੇ ਇੱਕ ਫੈਸ਼ਨ ਸਮਝ ਲਿਆ ਸੀ। ਬੇਸ਼ੱਕ ਉਹ ਸਿੱਖਾਂ ਦੇ ਘਰ ਜੰਮਿਆ-ਪਲਿਆ ਸੀ ਪਰ ਕਾਲਜ ਜਾ ਕੇ ਉਹ ਸਿੱਖੀ ਰਹੁਰੀਤ ਤੋਂ ਬਹੁਤ ਦੂਰ ਚਲਿਆ ਗਿਆ ਸੀ। **'ਗੁਰਮੁਖਿ ਨਾਮੁ ਦਾਨੁ ਇਸਨਾਨੁ'** (ਪੰਨਾ ੯੪੨/੪) ਦੀ ਥਾਂ ਉਸ ਨੇ "ਖਾਓ, ਪੀਓ ਅਤੇ ਮੌਜ ਉਡਾਓ" (Eat, drink and be merry) ਨੂੰ ਆਪਣਾ ਮਾਟੋ (Motto) ਬਣਾ ਲਿਆ ਸੀ।

ਕਾਲਜ ਦੀ ਪੜ੍ਹਾਈ ਤੋਂ ਬਾਅਦ ਸ: ਦਰਸ਼ਨ ਸਿੰਘ ਨੂੰ ਸਰਕਾਰੀ ਨੌਕਰੀ ਮਿਲ ਗਈ ਅਤੇ ਉਸ ਦਾ ਵਿਆਹ ਵੀ ਹੋ ਗਿਆ। ਜਦ ਕਦੇ ਉਹ ਆਪਣੇ ਸਹੁਰੀਂ ਜਾਂਦਾ ਤਾਂ ਉਸ ਦੀ ਆਓ ਭਗਤ ਵਾਸਤੇ ਵਿਸਕੀ ਦੀਆਂ ਬੋਤਲਾਂ ਦੇ ਡੱਟ ਖੁਲ੍ਹ ਜਾਂਦੇ। ਜਿੰਨੀ ਦੇਰ ਉਹ ਆਪਣੇ ਸਹੁਰੀਂ ਰਹਿੰਦਾ ਬੋਤਲ ਤੇ ਗਲਾਸ ਮੇਜ਼ ਤੇ ਹੀ ਪਏ ਰਹਿੰਦੇ।

ਕਾਲਜ ਵਿੱਚ ਪੜ੍ਹਦਿਆਂ ਸ: ਦਰਸ਼ਨ ਸਿੰਘ ਨੂੰ ਖਰਚ ਪੱਠੇ ਵਾਸਤੇ ਪੈਸੇ ਆਪਣੇ ਮਾਪਿਆਂ ਕੋਲੋਂ ਲੈਣੇ ਪੈਂਦੇ ਸਨ, ਪਰ ਨੌਕਰੀ ਲਗਦੇ ਸਾਰ ਹੀ ਉਸ ਦੀ ਇਹ ਔਕੜ ਦੂਰ ਹੋ ਗਈ ਅਤੇ ਹਰ ਮਹੀਨੇ ਨੋਟਾਂ ਨਾਲ ਉਸ ਦੀਆਂ ਜੇਬਾਂ ਭਰਨ ਲੱਗੀਆਂ। ਹੁਣ ਸ: ਦਰਸ਼ਨ ਸਿੰਘ ਦੀਆਂ ਸ਼ਰਾਬ ਦੀ ਬੋਤਲ ਆਦਿ ਖਰੀਦਣ ਵਾਸਤੇ ਸਾਰੀਆਂ ਔਕੜਾਂ ਦੂਰ ਹੋ ਗਈਆਂ ਅਤੇ ਜਦ ਜੀਅ ਕਰਦਾ ਸ਼ਰਾਬ ਖਰੀਦ ਲਿਆਉਂਦਾ।

ਸ਼ਰਾਬ ਪੀਣ ਦਾ ਚਸਕਾ ਦਿਨੋ ਦਿਨ ਵਧਦਾ ਗਿਆ ਅਤੇ ਸ: ਦਰਸ਼ਨ ਸਿੰਘ ਇੱਕ ਪੱਕਾ ਸ਼ਰਾਬੀ ਬਣ ਗਿਆ। ਤਨਖਾਹ ਦਾ ਵਧੇਰੇ ਹਿੱਸਾ ਸ਼ਰਾਬ ਤੇ ਹੀ ਖਰਚ ਹੁੰਦਾ ਅਤੇ ਸ: ਦਰਸ਼ਨ ਸਿੰਘ ਹਰ ਵੇਲੇ ਸ਼ਰਾਬ ਵਿੱਚ ਹੀ ਗੁੱਟ ਰਹਿੰਦਾ। ਇਸੇ ਹੀ ਦੌਰਾਨ ਸ: ਦਰਸ਼ਨ ਸਿੰਘ ਇੱਕ ਸਰਕਾਰੀ ਸਕੂਲ ਵਿੱਚ ਪ੍ਰਿੰਸੀਪਲ ਜਾ ਲੱਗਾ। ਸਕੂਲ ਦਾ ਕਰਤਾ ਧਰਤਾ ਹੋਣ ਕਾਰਨ ਉਸ ਨੂੰ ਕਿਸੇ ਦਾ ਡਰ ਭੈ ਨਾ ਰਿਹਾ ਅਤੇ ਸਕੂਲ ਵਿੱਚ ਜਾ ਕੇ ਵੀ ਪੈਗ ਲਾਉਣ ਲੱਗ ਪਿਆ। ਜਦ ਦਫਤਰ ਬੈਠਿਆਂ ਉਸ ਦੇ ਢਿੱਡ ਵਿੱਚ ਉਬਾਲ ਉੱਠਦਾ, ਉਹ ਦਫਤਰ ਦੇ ਨਾਲ ਦੇ

ਕਮਰੇ ਵਿੱਚ ਜਾ ਵੜਦਾ ਅਤੇ ਸ਼ਰਾਬ ਪੀਣੀ ਸ਼ੁਰੂ ਕਰ ਦਿੰਦਾ, ਘਰ ਉਸ ਦਾ ਇਹੋ ਹੀ ਹਾਲ ਹੁੰਦਾ। ਜਦ ਦੇਖੋ ਸ਼ਰਾਬ ਦਾ ਪਿਆਲਾ ਹੱਥ ਵਿੱਚ ਹੀ ਹੁੰਦਾ।

ਸ: ਦਰਸ਼ਨ ਸਿੰਘ ਦੇ ਹਰ ਵੇਲੇ ਸ਼ਰਾਬ ਦੇ ਨਸ਼ੇ ਵਿੱਚ ਚੂਰ ਰਹਿਣ ਕਾਰਨ ਸਕੂਲ ਦੇ ਅਨੁਸ਼ਾਸਨ (Discipline) ਤੇ ਭੈੜਾ ਅਸਰ ਪੈਣ ਲੱਗ ਪਿਆ। ਮਾਸਟਰ ਜੋਗਿੰਦਰ ਸਿੰਘ ਨੂੰ ਇਹ ਗੱਲ ਚੰਗੀ ਨਾ ਲੱਗੀ। ਉਹ ਪ੍ਰਿੰਸੀਪਲ ਸਾਹਿਬ ਨੂੰ ਹਰ ਵੇਲੇ ਸ਼ਰਾਬ ਵਿੱਚ ਗੁੱਟ ਦੇਖ ਕੇ ਬਹੁਤ ਦੁਖੀ ਹੁੰਦਾ ਪਰ ਮਾਤਹਿਤ ਹੋਣ ਕਾਰਨ ਕੋਈ ਠੋਸ ਸੁਧਾਰਵਾਦੀ ਕਦਮ ਇੱਕਦਮ ਨਾ ਉਠਾ ਸਕਿਆ।

ਭਾਈ ਜੋਗਿੰਦਰ ਸਿੰਘ ਖਾਲਸਾ ਅੰਮ੍ਰਿਤਧਾਰੀ ਸਿੰਘ ਸੀ ਅਤੇ ਗੁਰ-ਦਰਸਾਂਈ ਰਹਿਤ ਤੇ ਕਰੜਾ ਪਹਿਰਾ ਦਿੰਦਾ ਸੀ। ਉਹ ਪਰ-ਉਪਕਾਰੀ ਸੁਭਾ ਵਾਲਾ ਜੀਉੜਾ ਸੀ। ਉਹ ਸਿੱਖਾਂ ਅੰਦਰ ਘਰ ਕਰ ਚੁੱਕੀਆਂ ਕੁਰਹਿਤਾਂ ਨੂੰ ਦੂਰ ਕਰਨ ਵਾਸਤੇ ਹਰ ਵੇਲੇ ਤਤਪਰ ਰਹਿੰਦਾ। ਸਟਾਫ ਮੈਂਬਰਾਂ ਵਿੱਚ ਬੈਠਾ ਜਾਂ ਕਲਾਸ ਨੂੰ ਪੜ੍ਹਾਉਂਦਾ ਉਹ ਕੋਈ ਨਾ ਕੋਈ ਗੁਰਮਤਿ ਦੀ ਗੱਲ ਜ਼ਰੂਰ ਕਰ ਜਾਂਦਾ, ਜਿਸ ਸਦਕਾ ਸਿੱਖੀ ਮਾਰਗ ਤੋਂ ਭੁੱਲੇ ਭਟਕਿਆਂ ਦੇ ਮਨ ਤੇ ਚੋਟ ਲੱਗ ਜਾਂਦੀ ਅਤੇ ਉਹ ਮੁੜ ਆਪਣੇ ਘਰ ਨੂੰ ਮੁਹਾਰਾਂ ਮੋੜ ਲੈਂਦੇ। ਗੁਰੂ ਸ਼ਰਨ ਆ ਕੇ ਆਪਣੀਆਂ ਭੁੱਲਾਂ ਬਖਸ਼ਵਾ ਕੇ ਅੰਮ੍ਰਿਤ ਛਕ ਲੈਂਦੇ ਅਤੇ **ਲੋਕ ਸੁਖੀਏ ਪ੍ਰਲੋਕ ਸੁਹੇਲੇ** ਬਣਨ ਲਈ ਨਾਮ ਸਿਮਰਨ ਦੀ ਸੱਚੀ ਕਾਰੇ ਜੁੱਟ ਜਾਂਦੇ।

ਭਾਈ ਜੋਗਿੰਦਰ ਸਿੰਘ ਦੀ ਦਿਲੀ ਖਾਹਿਸ਼ ਸੀ ਕਿ ਪ੍ਰਿੰਸੀਪਲ ਦਰਸ਼ਨ ਸਿੰਘ ਨਸ਼ੇ ਛੱਡ ਕੇ ਗੁਰੂ ਸ਼ਰਨ ਆ ਜਾਵੇ ਤ੍ਹਾਂ ਜੋ ਪੁੰਗਰ ਰਹੀ ਸਕੂਲ ਵਿੱਚ ਬੱਚਿਆਂ ਦੀ ਪਨੀਰੀ ਤੇ ਭੈੜਾ ਅਸਰ ਨਾ ਪਵੇ। ਇਸ ਆਸ਼ੇ ਨੂੰ ਮੁੱਖ ਰੱਖ ਕੇ ਭਾਈ ਜੋਗਿੰਦਰ ਸਿੰਘ ਨੇ ਪ੍ਰਿੰਸੀਪਲ ਸਾਹਿਬ ਕੋਲ ਬੈਠਣਾ-ਉੱਠਣਾ ਸ਼ੁਰੂ ਕਰ ਦਿੱਤਾ। ਉਹ ਉਹਨਾਂ ਦੇ ਘਰ ਵੀ ਜਾਣ ਆਉਣ ਲੱਗ ਪਿਆ ਅਤੇ ਪ੍ਰਿੰਸੀਪਲ ਸਾਹਿਬ ਨੂੰ ਸ਼ਰਾਬ ਪੀਣੋਂ ਵਰਜਣ ਲੱਗ ਪਿਆ। ਕੁਝ ਦੇਰ ਬਾਅਦ ਗੁਰਮੁਖ-ਜਨ ਭਾਈ ਜੋਗਿੰਦਰ ਸਿੰਘ ਦੀ ਸੰਗਤ ਰੰਗ ਲਿਆਉਣ ਲੱਗ ਪਈ ਅਤੇ ਪ੍ਰਿੰਸੀਪਲ ਦਰਸ਼ਨ ਸਿੰਘ ਨੂੰ ਮਹਿਸੂਸ ਹੋਣ ਲੱਗ ਪਿਆ ਕਿ ਸ਼ਰਾਬ ਪੀਣਾ ਚੰਗਾ ਕਰਮ ਨਹੀਂ ਹੈ। ਭਾਈ ਜੋਗਿੰਦਰ ਸਿੰਘ ਨੂੰ ਆਉਂਦਾ ਵੇਖ ਕੇ ਪ੍ਰਿੰਸੀਪਲ ਸਾਹਿਬ ਸ਼ਰਾਬ ਦੀ ਬੋਤਲ ਤੇ ਗਲਾਸ ਲੁਕੋ ਦਿੰਦੇ ਤੇ ਸ਼ਰਾਬ ਛੱਡਣ ਵਾਸਤੇ ਪ੍ਰਣ ਕਰਨ ਲੱਗ ਜਾਂਦੇ। ਇੱਕ ਵਾਰ ਕਸਮ ਖਾ ਲੈਂਦੇ ਕਿ ਸ਼ਰਾਬ ਨਹੀਂ ਪੀਣੀ, ਪਰ ਜਦੋਂ ਸ਼ਰਾਬ ਦੇ ਠੇਕੇ ਕੋਲੋਂ ਲੰਘਦੇ ਤਾਂ ਮੁੜ ਮਨ ਸ਼ਰਾਬ ਪੀਣ ਤੇ ਉੱਛਲ ਪੈਂਦਾ। ਪ੍ਰਣ ਹੁੰਦੇ ਗਏ ਤੇ ਟੁੱਟਦੇ ਗਏ। ਕੁਝ ਸਮਾਂ ਇਉਂ ਬੀਤਿਆ। ਮਨ ਕਾਬੂ ਵਿੱਚ ਨਾ ਆਏ। ਗੁਰ ਸ਼ਬਦ ਦੇ ਕੁੰਡੇ ਬਿਨਾਂ ਮਨ ਮੈਗਲ (ਹਾਥੀ) ਵੱਸ ਆਵੇ ਵੀ ਕਿਵੇਂ ?

ਪ੍ਰਿੰਸੀਪਲ ਦਰਸ਼ਨ ਸਿੰਘ ਨੂੰ ਇੱਕ ਦਿਨ ਸ਼ਰਾਬ ਵਿੱਚ ਗੁੱਟ ਦੇਖ ਕੇ ਭਾਈ ਜੋਗਿੰਦਰ ਸਿੰਘ ਦੇ ਮੂੰਹੋਂ ਕੁਝ ਕੌੜੇ ਬਚਨ ਨਿਕਲ ਗਏ ਜਿਹੜੇ ਕੁਨੀਨ ਦੀ ਗੋਲੀ ਵਾਂਗ ਪ੍ਰਿੰਸੀਪਲ ਸਾਹਿਬ ਦੇ ਦਿਲ ਤੇ ਅਸਰ ਕਰ ਗਏ। ਸ: ਦਰਸ਼ਨ ਸਿੰਘ ਨੇ ਬਹੁਤ ਮਹਿਸੂਸ ਕੀਤਾ ਕਿ ਉਸ ਦਾ ਮਾਤਹਿਤ (Subordinate) ਉਸ ਨੂੰ ਅਜਿਹੇ ਬਚਨ ਬੋਲ ਗਿਆ, ਪਰ ਦੂਜੇ ਹੀ ਪਲ ਉਸ ਦੀ ਆਤਮਾ ਅੰਦਰੋਂ ਬੋਲ ਉੱਠੀ ਕਿ ਪੁਰਖਾ ਤੂੰ ਗਲਤੀ ਤੇ ਹੈਂ ਅਤੇ ਭਾਈ ਜੋਗਿੰਦਰ ਸਿੰਘ ਨੇ ਜੋ ਕੁਝ ਤੈਨੂੰ ਕਿਹਾ ਹੈ ਤੇਰੇ ਭਲੇ ਵਾਸਤੇ ਹੀ ਕਿਹਾ ਹੈ। ਪ੍ਰਿੰਸੀਪਲ ਦਰਸ਼ਨ ਸਿੰਘ ਦੀ ਜਾਗੀ ਹੋਈ ਆਤਮਾ ਨੇ ਭਾਈ ਜੋਗਿੰਦਰ ਸਿੰਘ ਅੱਗੇ ਸੱਚੋ ਸੱਚ ਕਹਿ ਦਿਤਾ ਕਿ ਮੈਂ

ਕੋਸ਼ਿਸ਼ ਤਾਂ ਬਹੁਤ ਕਰਦਾ ਹਾਂ ਕਿ ਸ਼ਰਾਬ ਨਾ ਪੀਤੀ ਜਾਵੇ, ਪਰ ਮੈਥੋਂ ਰਿਹਾ ਨਹੀਂ ਜਾਂਦਾ। ਤੁਸੀਂ ਹੀ ਕੋਈ ਉਪਾਅ ਕਰੋ ਤਾਂ ਜੋ ਮੈਂ ਇਸ ਚੰਦਰੀ ਨੂੰ ਮੂੰਹ ਨਾ ਲਾਵਾਂ।

ਗੁਰੂ ਪਿਆਰੇ ਭਾਈ ਜੋਗਿੰਦਰ ਸਿੰਘ ਦੀ ਆਪਣੇ ਗੁਰੂ ਤੇ ਟੇਕ ਸੀ। ਉਸ ਦੀ ਸੁਰਤਿ ਗੁਰ ਚਰਨਾਂ ਤੇ ਟਿਕੀ ਤਾਂ ਸੋਝੀ ਆਈ—"**ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ।।**' (ਪੰਨਾ ੫੧੯/੧੧) ਐਸੀ ਸੋਝੀ ਦੇ ਆਉਂਦਿਆਂ ਹੀ ਕਿਹਾ ਕਿ ਪ੍ਰਿੰਸੀਪਲ ਸਾਹਿਬ ਅਸੀਂ ਐਤਵਾਰ ਅੰਮ੍ਰਿਤ ਵੇਲੇ ਸਤਿਗੁਰੂ ਪਾਸ ਅਰਜ (ਅਰਦਾਸ) ਕਰਾਂਗੇ ਕਿ ਤੁਹਾਡੀ ਸ਼ਰਾਬ ਛੁੱਟ ਜਾਵੇ ਅਤੇ ਤੁਸੀਂ ਅੰਮ੍ਰਿਤ ਛਕ ਕੇ ਨਿਗੁਰੇ ਤੋਂ ਗੁਰੂ ਵਾਲੇ ਬਣ ਜਾਵੋ। ਤੁਸੀਂ ਐਤਵਾਰ ਸਵੇਰੇ ਇਸ਼ਨਾਨ ਕਰ ਕੇ ਸਾਡੇ ਘਰ ਆ ਜਾਣਾ। ਪ੍ਰਿੰਸੀਪਲ ਦਰਸ਼ਨ ਸਿੰਘ ਦਾ ਉੱਤਰ ਸੀ, "ਬਹੁਤ ਅੱਛਾ।"

ਐਤਵਾਰ ਸਵੇਰੇ ਪ੍ਰਿੰਸੀਪਲ ਦਰਸ਼ਨ ਸਿੰਘ ਹੋਰੀਂ ਭਾਈ ਜੋਗਿੰਦਰ ਸਿੰਘ ਦੇ ਘਰ ਪੁੱਜ ਗਏ। ਭਾਈ ਜੋਗਿੰਦਰ ਸਿੰਘ ਨੇ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਰੱਖੀ ਹੋਈ ਸੀ। ਪ੍ਰਿੰਸੀਪਲ ਸਾਹਿਬ ਦੇ ਪਹੁੰਚਣ ਤੇ ਭਾਈ ਜੋਗਿੰਦਰ ਸਿੰਘ ਨੇ ਗਲ ਪੱਲਾ ਪਾ ਕੇ ਬੜੀ ਨਿਮਰਤਾ ਸਹਿਤ '**ਗੁਰ ਪਹਿ ਅਰਦਾਸਿ**' ਕੀਤੀ ਅਤੇ ਹੁਕਮਨਾਮਾ ਲੈਣ ਉਪਰੰਤ ਦੇਗ ਵਰਤਾਈ।

ਜਾਦੂ ਉਹ ਜਿਹੜਾ ਸਿਰ ਚੜ੍ਹ ਬੋਲੇ। ਸ਼ਰ-ਆਬ (ਸ਼ਰਾਰਤ ਕਰਨ ਵਾਲਾ ਪਾਣੀ) ਅਥਵਾ ਸ਼ਰਾਬ ਨੂੰ ਸੋਮ-ਰਸ ਸਮਝ ਕੇ ਪੀਣ ਵਾਲਾ ਪ੍ਰਿੰਸੀਪਲ ਦਰਸ਼ਨ ਸਿੰਘ "**ਅੰਮ੍ਰਿਤ ਅੰਮ੍ਰਿਤ**" ਕੂਕਣ ਲੱਗ ਪਿਆ। ੧੩ ਅਪ੍ਰੈਲ, ੧੯੭੮ ਦੀ ਵੈਸਾਖੀ ਨੂੰ ਅੰਮ੍ਰਿਤਸਰ ਵਿਖੇ ਜਿਸ ਦਿਨ ਅਖੌਤੀ ਨਿਰੰਕਾਰੀਏ ਗੁਰੂ ਕੇ ਸਿੰਘਾਂ ਦਾ ਖ਼ੂਨ ਬਹਾ ਰਹੇ ਸਨ, ਪ੍ਰਿੰਸੀਪਲ ਦਰਸ਼ਨ ਸਿੰਘ ਹੋਰੀਂ ਆਪਣੇ ਪਰਿਵਾਰ ਸਮੇਤ ਅੰਮ੍ਰਿਤ ਅਭਿਲਾਸ਼ੀਆਂ ਦੀ ਕਤਾਰ ਵਿਚੋਂ ਹੱਥ ਜੋੜੀ ਗੁਰੂ ਅੱਗੇ ਸੀਸ ਭੇਟ ਕਰਨ ਲਈ ਖਲੋਤੇ ਸਨ।

---

# ਸਿੱਖਾਂ ਦੇ ਬਾਰਾਂ ਕਦੋਂ ਵਜਦੇ ਸਨ ?

ਰਾਂਚੀ ਤੋਂ ਕਾਨਪੁਰ ਲਈ ਗੱਡੀ ਫੜੀ ਤੇ ਸਟੇਸ਼ਨ ਛੱਡਣ ਆਏ ਵੀਰ ਨੂੰ ਫਤਹਿ ਬੁਲਾ ਕੇ ਮੈਂ ਆਪਣੀ ਰੀਜ਼ਰਵ ਸੀਟ ਤੇ ਜਾ ਬੈਠਾ। ਹੋਰ ਵੀ ਉੱਥੋਂ ਕਈ ਸੱਜਣ ਉਸੇ ਡੱਬੇ ਵਿੱਚ ਚੜ੍ਹੇ।

ਗੱਡੀ ਸ਼ਹਿਰੋਂ ਬਾਹਰ ਨਿਕਲੀ ਤੇ ਥੋੜ੍ਹੇ ਹੀ ਚਿਰ ਮਗਰੋਂ ਮੈਂ **'ਜਨਮ ਸਾਖੀ ਪਰੰਪਰਾ'** ਪੁਸਤਕ (ਜਿਸ ਦੇ ਵਿੱਚ ਜਗਤ ਗੁਰੂ ਬਾਬੇ ਦੇ ਜੀਵਨ ਬਾਰੇ ਉੱਘੀਆਂ ਪੰਜ ਜਨਮ ਸਾਖੀਆਂ ਦੇ ਖਰੜੇ ਵੀ ਹਨ ਤੇ ਖੋਜੀ ਤੇ ਅੱਜ ਦੇ ਵਿਗਿਆਨਕ ਯੁੱਗ ਦੇ ਮਨੁੱਖਾਂ ਦੀ ਲੋੜ ਨੂੰ ਪੂਰਾ ਕਰਨ ਲਈ ਨਵੀਨ ਢੰਗ ਨਾਲ ਵਰਣਨ ਸਾਖੀਆਂ) ਪੜ੍ਹਨ ਲੱਗਾ।

ਗੁਰੂ ਨਾਨੈਕ ਪਾਤਸ਼ਾਹ ਦਾ ਜਨਮ ਪੁਰਬ ਨੇੜੇ ਆ ਰਿਹਾ ਸੀ ਤੇ ਮੈਂ ਇਸ ਗੁਰਪੁਰਬ ਵਾਲੇ ਦਿਨ ਲਖਨਊ ਪੁੱਜਣਾ ਸੀ। ਇੱਕ ਮਿਸ਼ਨਰੀ ਹੋਣ ਦੇ ਨਾਤੇ ਮੈਂ ਉਸ ਪੁਸਤਕ ਵਿੱਚੋਂ ਲੈਕਚਰ ਲਈ ਸਮੱਗਰੀ ਟੋਲਣ ਵਿੱਚ ਰੁਝ ਗਿਆ।

ਅਚਾਨਕ ਖੱਬੇ ਪਾਸਿਉਂ ਇੱਕ ਕੁਬੋਲ ਨੇ ਮੇਰਾ ਧਿਆਨ ਪੁਸਤਕ ਵੱਲੋਂ ਹਟਾ ਦਿੱਤਾ।

ਇੱਕ ਹਿੰਦੂ ਨੌਜਵਾਨ ਦੂਜੇ ਸਿੱਖ ਨੌਜਵਾਨ ਨੂੰ ਉੱਚੀ-ਉੱਚੀ ਕਹਿ ਰਿਹਾ ਸੀ, "ਓਏ ਤੇਰੇ ਬਾਰ੍ਹਾਂ ਤਾਂ ਨਹੀਂ ਵੱਜ ਗਏ ?"

ਮੈਥੋਂ ਰਿਹਾ ਨਾ ਗਿਆ ਤੇ ਮੈਂ ਉਸ ਹਿੰਦੂ ਨੌਜਵਾਨ ਨੂੰ ਤਾੜਨਾ ਕਰਦੇ ਹੋਏ ਐਸਾ ਕੁਬੋਲ ਮੁਸਾਫਰਾਂ ਨਾਲ ਭਰੇ ਹੋਏ ਡੱਬੇ ਵਿੱਚ ਬੋਲਣ ਤੋਂ ਰੋਕਿਆ ਤੇ ਉਸ ਤੋਂ ਸਿੱਖਾਂ ਬਾਰੇ ਐਸਾ ਘ੍ਰਿਣਤ ਵਤੀਰਾ ਅਪਣਾਉਣ ਦਾ ਕਾਰਨ ਪੁੱਛਿਆ। ਅੱਗੋਂ ਨੌਜਵਾਨ ਕਹਿਣ ਲੱਗਾ ਮੈਂ ਵੀ ਤਾਂ ਸਹਿਜਧਾਰੀ ਸਿੱਖ ਹਾਂ ਤੇ ਜਿਸ ਸਿੱਖ ਨੌਜਵਾਨ ਨੂੰ ੧੨ ਵਜੇ ਵਾਲੀ ਗੱਲ ਆਖੀ ਹੈ ਉਹ ਮੇਰਾ ਚਚੇਰਾ ਭਰਾ ਹੈ ਤੇ ਇਹ ਗੱਲ ਮੈਂ ਉਹਨੂੰ ਮਖੌਲ ਵਜੋਂ ਆਖੀ ਸੀ।

ਮੈਂ ਨੌਜਵਾਨਾਂ ਨੂੰ ਐਸਾ ਮਖੌਲ ਅੱਗੋਂ ਲਈ ਨਾ ਕਰਨ ਦੀ ਪ੍ਰੇਰਨਾ ਦੇ ਕੇ ਮੁੜ ਆਪਣੀ ਪੁਸਤਕ ਪੜ੍ਹਨੀ ਆਰੰਭਣ ਹੀ ਲੱਗਾ ਸੀ ਕਿ ਮੇਰੇ ਨੇੜੇ ਅਤੇ ਬਿਲਕੁਲ ਸਾਹਮਣੀ ਸੀਟ ਤੇ ਬੈਠਾ ਯੂ.ਪੀ. ਦੇ ਇਲਾਕੇ ਦਾ ਇੱਕ ਸੂਟਿਡ ਬੂਟਿਡ (ਕੋਈ ੩੫/੪੦ ਸਾਲ ਦੀ ਉਮਰ ਦਾ) ਬਾਬੂ ਮੈਨੂੰ ਕਹਿਣ ਲੱਗਾ, "ਸਰਦਾਰ ਜੀ ! ਉਹ ਮੁੰਡੇ ਤਾਂ ਆਪਸ ਵਿੱਚ ਮਖੌਲ ਕਰ ਰਹੇ ਸਨ, ਤੁਸੀਂ ਐਨਾ ਗੁੱਸਾ ਕਿਉਂ ਕੀਤਾ ਤੇ ਬੁਰਾ ਕਿਉਂ ਮਨਾਇਆ ?"

ਅੱਗੋਂ ਮੈਂ ਉੱਤਰ ਦਿੱਤਾ, "ਜੇ ਉਹ ਮੁੰਡੇ ਘਰ ਬੈਠੇ ਮਖੌਲ ਕਰਦੇ ਤਾਂ ਇਹ ਮਖੌਲ ਉਸ ਦੂਸਰੇ ਸਿੱਖ ਨੌਜਵਾਨ ਨਾਲ ਸਿੱਧਾ ਸੰਬੰਧ ਰੱਖਦਾ ਤੇ ਇਹਨੂੰ ਉੱਤਰ ਦੇਣਾ ਉਸ ਦੂਜੇ ਸਿੱਖ ਨੌਜਵਾਨ ਦਾ ਕੰਮ ਸੀ। ਪਰ ਗੱਡੀ ਦੇ ਡੱਬੇ ਵਿੱਚ ਉੱਚੀ ਅਵਾਜ਼ ਵਿੱਚ ਕੀਤਾ ਇਹ ਮਖੌਲ ਡੱਬੇ ਵਿਚਲੇ ਸਾਰੇ ਸਿੱਖਾਂ ਨਾਲ ਸਗੋਂ ਸਾਰੀ ਸਿੱਖ ਕੌਮ ਨਾਲ ਸੰਬੰਧ ਰੱਖਦਾ ਹੈ ਤੇ ਸਾਡੀ ਕੌਮ ਦਾ ਮਖੌਲ ਉਡਾਉਣ ਦੇ ਤੁਲ ਹੈ। ਮੈਂ ਆਪਣੀ ਕੌਮ ਨਾਲ ਕੀਤਾ ਗਿਆ ਮਜ਼ਾਕ ਬਰਦਾਸ਼ਤ ਨਹੀਂ ਕਰ ਸਕਦਾ। ਇਸ ਦਾ ਵੀ ਇੱਕ ਕਾਰਨ ਹੈ।"

ਡੱਬੇ ਵਿੱਚ ਮੇਰੇ ਨੇੜੇ-ਤੇੜੇ ਬੈਠੇ ਸਾਰੇ ਬੰਦੇ ਆਪਸ ਵਿੱਚ ਹੁੰਦੇ ਵਾਰਤਾਲਾਪ ਨੂੰ ਉਤਸੁਕਤਾ ਨਾਲ ਸੁਣਨ ਲੱਗੇ।

ਮੈਂ ਗੱਲ ਅੱਗੇ ਤੋਰੀ ਤੇ ਕਿਹਾ, "ਭਾਈ ਸਾਹਿਬ ਆਓ । ਅੱਜ ਮੈਂ ਤੁਹਾਨੂੰ ਦੱਸਾਂ ਬਾਰਾਂ ਵਜੇ ਦੀ ਕਹਾਣੀ।"

"ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਹਿੰਦੁਸਤਾਨ ਤੇ ਹੁੰਦੇ ਸਨ। ਅਬਦਾਲੀ ਹਿੰਦੁਸਤਾਨ ਦੀ ਦੌਲਤ ਤੇ ਇੱਜ਼ਤ ਲੁੱਟ ਕੇ ਵਾਪਸ ਮੁੜਦਾ। ਕੋਈ ਉਹਦਾ ਰਾਹ ਨਾ ਰੋਕਦਾ ਸਿਵਾਏ ਸਿੰਘਾਂ ਦੇ, ਜਿਨ੍ਹਾਂ ਦੀ ਰਿਹਾਇਸ਼ ਉਹਨੀਂ ਦਿਨੀਂ ਜੰਗਲਾਂ, ਪਹਾੜਾਂ ਤੇ ਰੇਤਲੇ ਮਾਰੂਥਲਾਂ ਤੇ ਦਰਿਆਵਾਂ ਨੇੜੇ ਦੇ ਝੱਲਾਂ ਵਿੱਚ ਸੀ। ਹਿੰਦੂਆਂ ਦੀ ਨਾਂ ਦੌਲਤ ਸੁਰੱਖਿਅਤ ਸੀ ਨਾ ਬਹੂ ਬੇਟੀਆਂ ਦੀ ਇੱਜ਼ਤ।

ਜਦੋਂ ਕਦੀ ਪਿੰਡਾਂ ਵਿੱਚ ਕਿਸੇ ਹਿੰਦੂ ਘਰਾਨੇ ਨਾਲ ਕੋਈ ਵਧੀਕੀ ਹੁੰਦੀ ਤਾਂ ਉਹ ਸੁਨੇਹਾ ਸਿੰਘਾਂ ਦੇ ਕਿਸੇ ਨਾ ਕਿਸੇ ਜਥੇ ਨੂੰ ਜੰਗਲਾਂ ਵਿੱਚ ਘਲਦੇ ਤੇ ਸਿੰਘਾਂ ਦੇ ਜਥੇ ਹਨ੍ਹੇਰੀ ਵਾਂਗ ਉਸ ਪਿੰਡ ਤੇ ਆ ਪੈਂਦੇ ਤੇ ਜ਼ਾਲਮਾਂ ਨੂੰ ਦੰਡ ਦੇ ਕੇ ਵਾਪਸ ਜੰਗਲਾਂ ਨੂੰ ਪਰਤ ਜਾਂਦੇ।

ਅਬਦਾਲੀ ਭਾਵੇਂ ਹੋਰ ਸਾਰੇ ਇਲਾਕੇ ਨੂੰ ਲੁਟਦਾ ਪੁਟਦਾ, ਪਰ ਉਹਨੇ ਪੰਜਾਬ ਦੇ ਸ਼ਹਿਰ ਕਸੂਰ ਤੇ ਹੱਲਾ ਕਦੀ ਨਾ ਕੀਤਾ ਕਿਉਂਕਿ ਕਸੂਰ ਦੇ ਪਠਾਣ ਬਹਾਦਰ ਵੀ ਸਨ ਤੇ ਉਹਨਾਂ ਦਾ ਕਿਲ੍ਹਾ ਵੀ ਬਹੁਤ ਮਜ਼ਬੂਤ ਸੀ ਤੇ ਚੌਹੀਂ ਪਾਸੀਂ ਦੂਰ-ਦੂਰ ਤੱਕ ਮੋਰਚਿਆਂ ਵਿੱਚ ਹਥਿਆਰਬੰਦ ਪਠਾਣ ਪਹਿਰਾ ਦਿੰਦੇ ਸਨ। ਇਹਦੇ ਨਾਲ ਕਸੂਰ ਦੇ ਪਠਾਣਾਂ ਦਾ ਹੌਸਲਾ ਬਹੁਤ ਵਧ ਗਿਆ ਤੇ ਉਹ ਹਿੰਦੂਆਂ ਤੇ ਹਰ ਤਰ੍ਹਾਂ ਦੇ ਜ਼ੁਲਮ ਕਰਦੇ ਤੇ ਉਹਨਾਂ ਦੀ ਇੱਜ਼ਤ ਮਿੱਟੀ ਵਿੱਚ ਮਿਲਾਉਂਦੇ ਰਹਿੰਦੇ।

ਇਹੋ ਜਿਹੀ ਘਟਨਾ ਇੱਕ ਨਵੇਂ ਵਿਆਹੇ ਬ੍ਰਾਹਮਣ ਯੁਵਕ ਨਾਲ ਵਾਪਰੀ। ਉਸ ਦੀ ਨਵੀਂ ਵਿਆਹ ਕੇ ਲਿਆਂਦੀ ਨੌਜਵਾਨ ਪਤਨੀ ਉਸ ਤੋਂ ਕਸੂਰ ਦੇ ਪਠਾਣ ਨੇ ਸਹੁਰੇ ਘਰ ਪਹੁੰਚਣ ਤੋਂ ਪਹਿਲਾਂ ਹੀ ਖੋਹ ਲਈ। ਇਹ ਬ੍ਰਾਹਮਣ ਨੌਜਵਾਨ ਰੋਂਦਾ ਕੁਰਲਾਉਂਦਾ ਪਠਾਣਾਂ ਹੱਥੋਂ ਮਾਰ ਖਾ ਕੇ ਅੰਮ੍ਰਿਤਸਰ ਪੁੱਜਾ। ਅੱਗੋਂ ਸਿੰਘਾਂ ਦੇ ਜਥੇ ਵੈਸਾਖੀ ਸਮੇਂ ਵੱਖ-ਵੱਖ ਥਾਵਾਂ ਤੋਂ ਪੁੱਜੇ ਹੋਏ ਸਨ। ਬ੍ਰਾਹਮਣ ਨੇ ਇਹਨਾਂ ਸਿੰਘਾਂ ਦੇ ਮੁਖੀਆਂ ਸਾਹਮਣੇ ਰੋ-ਰੋ ਕੇ ਆਪਣੀ ਵਿਥਿਆ ਸੁਣਾਈ ਤੇ ਬੇਨਤੀ ਕੀਤੀ ਕਿ ਖਾਲਸਾ ਉਹਦੀ ਸਹਾਇਤਾ ਕਰੇ।

ਉਸ ਦਿਨ ਸਿੰਘਾਂ ਦੀ ਗਿਣਤੀ ਅੰਮ੍ਰਿਤਸਰ ਪੁੱਜਿਆਂ ਦੀ ਕੋਈ ਦਸ ਹਜ਼ਾਰ ਦੇ ਕਰੀਬ ਸੀ। ਸਿੰਘਾਂ ਦੇ ਮੁਖੀਆਂ ਨੇ ਆਪਸ ਵਿੱਚ ਸਲਾਹ ਕਰ ਕੇ ਗੁਰਮਤਾ ਕੀਤਾ ਕਿ ਇਸ ਮਜ਼ਲੂਮ ਬ੍ਰਾਹਮਣ ਦੀ ਸਹਾਇਤਾ ਕੀਤੀ ਜਾਵੇ ਤੇ ਕਸੂਰ ਦੇ ਪਠਾਣਾਂ ਤੋਂ ਇਹਦੀ ਸੁਪਤਨੀ ਛੁਡਾ ਕੇ ਇਹਨੂੰ ਵਾਪਸ ਦਿਵਾਈ ਜਾਵੇ।

ਜਦੋਂ ਇਸ ਫੈਸਲੇ ਦਾ ਪਤਾ ਸਿੰਘਾਂ ਨੂੰ ਦਿੱਤਾ ਗਿਆ ਤਾਂ ਕੁਝ ਸਿੰਘਾਂ ਨੇ ਕਿਹਾ ਕਿ ਕਸੂਰ ਵਰਗੇ ਸ਼ਹਿਰ ਤੇ ਚੜ੍ਹਾਈ ਲਈ ਘੱਟੋ ਘੱਟ ੪੦,੦੦੦ ਸਿੰਘ ਹੋਣੇ ਚਾਹੀਦੇ ਹਨ। ਇਸ ਲਈ ਕੁਝ ਦਿਨ ਇੰਤਜ਼ਾਰ ਕੀਤਾ ਜਾਵੇ ਪਰ ਗੁਰਮਤੇ ਅੱਗੇ ਸਭ ਨੂੰ ਸਿਰ ਝੁਕਾਉਣਾ ਪਿਆ।

ਬੱਸ ਫਿਰ ਕੀ ਸੀ ਸਿੰਘਾਂ ਨੂੰ ਕੂਚ ਦਾ ਹੁਕਮ ਸੁਣਾ ਦਿੱਤਾ ਗਿਆ। ਹੁਕਮ ਸੁਣਦਿਆਂ ਸਿੰਘਾਂ ਦੇ ਚਿਹਰਿਆਂ ਤੇ ਲਾਲੀਆਂ ਭਖਣ ਲੱਗੀਆਂ। ਸਿੰਘ ਕਸੂਰ ਦੇ ਉਹਨਾਂ ਜ਼ਾਲਮ ਪਠਾਣਾਂ

ਨੂੰ ਸੋਧਣ ਲਈ ਉਤਾਵਲੇ ਹੋਣ ਲੱਗੇ, ਜਿਨ੍ਹਾਂ ਦੇ ਨੇੜੇ ਜਾਣਾ ਅਬਦਾਲੀ ਵਰਗਾ ਜਰਵਾਣਾ ਵੀ ਸੰਗਦਾ ਸੀ।

ਸਿੰਘਾਂ ਨੇ ਗੁਪਤ ਸਕੀਮ ਬਣਾਈ ਤੇ ਕਸੂਰ ਨੂੰ ਹੋ ਤੁਰੇ। ਸਿਖਰ ਦੁਪਹਿਰ ਬਾਰ੍ਹਾਂ ਵਜੇ ਸਿੰਘ ਕਸੂਰ ਤੇ ਜਾ ਪਏ ਜਦੋਂ ਕਿ ਪਠਾਣ ਆਪਣੇ ਮੋਰਚਿਆਂ ਵਿੱਚ ਗਰਮੀ ਦੀ ਤਾਬ ਨਾ ਝਲਦੇ ਹੋਏ ਘੂਕ ਸੁੱਤੇ ਪਏ ਘੁਰਾੜੇ ਮਾਰ ਰਹੇ ਸਨ। ਦੁਨੀਆਂ ਕਹਿਰ ਦੀ ਗਰਮੀ ਤੋਂ ਡਰਦੀ ਅੰਦਰ ਵੜੀ ਬੈਠੀ ਸੀ ਤੇ ਮਜ਼ਲੂਮਾਂ ਦੇ ਰਾਖੇ ਸਿੰਘ ਕੜਕਦੀ ਧੁੱਪੇ ਜ਼ਾਲਮਾਂ ਤੇ ਜਾ ਪਏ। ਮੋਰਚਿਆਂ ਵਿੱਚ ਝੱਟ ਪਠਾਣਾਂ ਨੂੰ ਜਾ ਦਬੋਚਿਆ ਤੇ ਕਟਾ-ਵੱਢੀ ਕਰਦੇ ਕਿਲ੍ਹੇ ਤੇ ਜਾ ਕਾਬਜ਼ ਹੋਏ।

ਸਿੰਘਾਂ ਦਾ ਇੱਕ ਜਥਾ ਉਸ ਜ਼ਾਲਮ ਪਠਾਣ ਹੁਕਮਰਾਨ ਤੇ ਜਾ ਪਿਆ ਜਿਸ ਦੇ ਪਾਸ ਮਜ਼ਲੂਮ ਬ੍ਰਾਹਮਣ ਦੀ ਸੁਪਤਨੀ ਸੀ। ਜਰਵਾਣੇ ਪਾਸੋਂ ਪਹਿਲਾਂ ਉਸ ਹਿੰਦੂ ਬ੍ਰਾਹਮਣ ਬੀਬੀ ਨੂੰ ਛੁਡਾਇਆ ਤੇ ਮਗਰੋਂ ਜ਼ਾਲਮ ਨੂੰ ਮੌਤ ਦੇ ਘਾਟ ਉਤਾਰ ਫਤਹਿ ਦੇ ਜੈਕਾਰੇ ਗਜਾਉਂਦੇ ਸਿੰਘ ਵਾਪਿਸ ਅੰਮ੍ਰਿਤਸਰ ਸਾਹਿਬ ਆ ਪਹੁੰਚੇ।

ਬ੍ਰਾਹਮਣ ਨੂੰ ਉਸ ਦੀ ਸੁਪਤਨੀ ਵਾਪਿਸ ਮਿਲ ਗਈ। ਉਹ ਸਿੰਘਾਂ ਦਾ ਲੱਖ-ਲੱਖ ਧੰਨਵਾਦ ਕਰਦਾ ਹੋਇਆ ਤੇ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਦੇ ਗੁਣ ਗਾਉਂਦਾ ਘਰ ਨੂੰ ਪਰਤ ਗਿਆ।

ਮੈਂ ਇਹ ਕੁਝ ਸੁਣਾ ਕੇ ਚੁੱਪ ਕਰ ਗਿਆ। ਇਹ ਵਾਰਤਾ ਸੁਣਾਉਂਦੇ ਹੋਏ ਮੇਰਾ ਮਨ ਸਰੂਰ ਵਿੱਚ ਆ ਚੁੱਕਾ ਸੀ। ਆਪਣੇ ਬਹਾਦਰ ਬਜ਼ੁਰਗਾਂ ਦੀ ਕਹਾਣੀ ਨੇ ਖੂਨ ਦੀ ਗਰਦਸ਼ ਵੀ ਤੇਜ਼ ਕਰ ਦਿੱਤੀ ਸੀ।

ਡੱਬੇ ਵਿੱਚ ਸਾਰੇ ਸਰੋਤੇ ਚੁੱਪ ਸਨ ਤੇ ਦਿਲੋਂ ਮਨੋਂ ਧੰਨਵਾਦ ਕਰ ਰਹੇ ਸਨ ਖਾਲਸਾ ਪੰਥ ਸਾਜਣ ਵਾਲੇ ਦਾ।

ਬਾਰਾਂ ਵਜੇ ਦਾ ਕੁਬੋਲ ਬੋਲਣ ਵਾਲਾ ਮੁੰਡਾ ਸ਼ਰਮ ਨਾਲ ਨੀਵੀਂ ਪਾਈ ਬੈਠਾ ਸੀ।

ਯੂ.ਪੀ. ਦੇ ਜਿਸ ਬੰਦੇ ਨੇ ਮੇਰੇ ਗੁੱਸੇ ਦਾ ਕਾਰਨ ਪੁੱਛਿਆ ਸੀ ਉਹ ਮੇਰੇ ਨਾਲ ਕਾਨ੍ਹਪੁਰ ਉਤਰਿਆ। ਸਟੇਸ਼ਨ ਤੋਂ ਬਾਹਰ ਨਿਕਲੇ ਤੇ ਉਹ ਹਿੰਦੂ ਵੀਰ ਮੈਨੂੰ ਆਪਣੇ ਨਾਲ ਲਿਜਾਉਣ ਲਈ ਮਜਬੂਰ ਕਰਨ ਲੱਗਾ ਤੇ ਸਨੇਹ ਨਾਲ ਸਿੱਖ ਕੌਮ ਪ੍ਰਤੀ ਸ਼ੁਕਰਾਨਾ ਅਦਾ ਕਰਦਾ ਹੋਇਆ ਮੇਰਾ ਅਟੈਚੀ ਚੁੱਕ ਕੇ ਆਪਣੇ ਰਿਕਸ਼ੇ ਵਿੱਚ ਰੱਖ ਕੇ ਆਖਣ ਲੱਗਾ, "ਅੱਜ ਮੈਨੂੰ ਬਾਰਾਂ ਵਜੇ ਦੀ ਅਸਲੀਅਤ ਦਾ ਪਤਾ ਲੱਗਾ ਹੈ ਕਿ ੧੨ ਵਜੇ ਸਿੰਘ ਕਿਵੇਂ ਮਜ਼ਲੂਮਾਂ ਦੇ ਹਿਤਾਂ ਦੀ ਰਾਖੀ ਲਈ ਕਿੰਨੇ-ਕਿੰਨੇ ਵੱਡੇ ਖਤਰੇ ਸਹੇੜਦੇ ਰਹੇ ਤੇ ਸ਼ਹੀਦ ਹੁੰਦੇ ਰਹੇ। ਮੈਂ ਸਿੱਖ ਕੌਮ ਦਾ ਰਿਣੀ ਹਾਂ ਤੇ ਸਦਾ ਰਹਾਂਗਾ।"



# ਇਕੱ ਸੱਚਾ ਝੂਠ

ਉਸ ਇਤਿਹਾਸਕ ਗੁਰਦੁਆਰੇ ਦੀਆਂ ਨਵੀਆਂ ਚੋਣਾਂ ਹੋ ਚੁੱਕੀਆਂ ਸਨ। ਨਵੀਂ ਬਣੀ ਤੇ ਚੁਣੀ ਅੰਤ੍ਰਿੰਗ ਨੇ ਪੁਰਾਣੀ ਅੰਤ੍ਰਿੰਗ ਤੋਂ ਚਾਰਜ ਲੈਣਾ ਸੀ। ਚਾਰਜ ਲੈਣ ਵਾਲੇ ਦਿਨ ਨਵੀਂ, ਪੁਰਾਣੀ ਦੋਹਾਂ ਕਮੇਟੀਆਂ ਦੇ ਉਹ ਮੈਂਬਰ ਇਕੱਠੇ ਹੋ ਰਹੇ ਸਨ, ਜਿਹੜੇ ਕਿ ਆਪੋ ਆਪਣੇ ਧੜੇ ਦੇ ਮੈਂਬਰਾਂ ਨੂੰ ਚੋਣਾਂ ਵਿੱਚ ਕਾਮਯਾਬ ਕਰਾਉਣ ਦੀ ਖ਼ਾਤਰ ਇੱਕ ਦੂਜੇ ਵਿਰੋਧੀ ਮੈਂਬਰਾਂ ਅਤੇ ਵੋਟਰਾਂ ਦੇ ਹੀ ਨਹੀਂ ਸਗੋਂ ਸਕੇ ਭਰਾ, ਭਰਾਵਾਂ ਦੇ ਤੇ ਪਿਉ, ਪੁੱਤਰਾਂ ਦੇ ਪਰਸਪਰ ਦੁਸ਼ਮਣ ਬਣ ਚੁੱਕੇ ਸਨ।

ਤੇ ਉਹ ਲੋਕ ਇੱਕ ਇਕੱਠ ਵਿੱਚ ਕਮਰਾਂ ਕਸ ਕੇ ਉਹ ਸਭ ਕੁਝ ਜੋ ਵੀ ਕਰਣਾ ਪਏ, ਕਰਨ ਦੀਆਂ ਤਿਆਰੀਆਂ ਕਰਕੇ ਅਤੇ ਕਈ ਤਰ੍ਹਾਂ ਦੇ ਮਤੇ ਪਕਾ ਕੇ ਘਰੋਂ ਤੁਰੇ ਸਨ।

ਪਰ ਤਾਂ ਵੀ ਸਾਰੇ ਲੋਕ ਇੱਕ ਰੱਸੀ ਵਿੱਚ ਬਝ ਜਾਣ ਵਾਲੇ ਨਹੀਂ ਹੁੰਦੇ, ਬਲਕਿ ਕਈ ਖਰੂਦੀ, ਸ਼ਰਾਰਤੀ ਤੇ ਸੁਆਰਥੀ ਮੈਂਬਰਾਂ ਵਿੱਚ ਅਨੇਕਾਂ ਨੇਕ, ਦਰਦਵੰਦ ਅਤੇ ਕੌਮ ਦਾ ਭਲਾ ਚਿਤਵਨ ਤੇ ਭਲਾ ਕਰਨ ਵਾਲੇ ਵੀ ਹੁੰਦੇ ਹਨ।

ਅੱਜ ਦੇ ਇਸ ਇਕੱਠ ਵਿੱਚ ਅਜਿਹੇ ਚੰਗੇ ਲੋਕਾਂ ਦੀਆਂ ਕੋਸ਼ਿਸ਼ਾਂ ਨਾਲ ਤੇ ਕਈ ਤਰ੍ਹਾਂ ਦੀਆਂ ਪੇਚੀਦਗੀਆਂ ਨੂੰ ਸੋਧਣ-ਸੁਲਝਾਉਣ ਤੇ ਉਹਨਾਂ ਦੇ ਯਤਨਾਂ ਨਾਲ ਗੁਰਦੁਆਰੇ ਦਾ ਚਾਰਜ ਤਾਂ ਕੁਝ ਅਮਨ-ਆਰਾਮ ਨਾਲ ਲਿਆ ਦਿੱਤਾ ਗਿਆ ਪਰ ਅਠਾਰਾਂ ਸੌ ਰੁਪਏ ਕੀਮਤ ਦਾ ਇੱਕ ਪੁਰਾਣਾ ਪੰਜਾਬੀ ਟਾਈਪ ਰਾਈਟਰ ਵਿੱਚ ਘੱਟ ਸੀ। ਮੈਂਬਰਾਂ ਨੂੰ ਇਸ ਦੇ ਘਟ ਹੋਣ ਦਾ ਇੰਨਾ ਵਹਿਮ ਨਹੀਂ ਸੀ ਜਿੰਨਾ ਕਿ ਆਪੋ-ਆਪਣੀਆਂ ਜਾਤੀ ਈਰਖਾਵਾਂ ਤੇ ਦੁਸ਼ਮਣੀਆਂ ਦਾ ਇਸ ਬਹਾਨੇ ਦੂਜਿਆਂ ਤੋਂ ਬਦਲਾ ਚੁਕਾਉਣ ਦੀ ਰੁਚੀ ਇਸ ਇਕੱਠ ਵਿੱਚ ਪ੍ਰਬਲ ਹੋ ਰਹੀ ਸੀ।

ਇਹ ਤਾਂ ਪ੍ਰਤੱਖ ਜਾਪ ਰਿਹਾ ਸੀ ਕਿ ਕਈ ਸੁਆਰਥੀ ਮੈਂਬਰ ਗੁਰਦੁਆਰੇ ਦੇ ਸਾਂਝੇ ਕੰਮਾਂ ਵਿੱਚ ਕੋਈ ਅੜਿੱਕਾ ਅੜਾ ਕੇ ਆਪਣਾ ਕੋਈ ਮਤਲਬ ਸਾਰਨਾ ਚਾਹੁੰਦੇ ਸਨ। ਪੱਕੀ ਹੋਈ ਦੁਸ਼ਮਣੀ ਦਾ ਨਾਸੂਰ ਫਟਣ ਹੀ ਵਾਲਾ ਸੀ ਕਿ ਨਵੀਂ ਅੰਤ੍ਰਿੰਗ ਕਮੇਟੀ ਦਾ ਸਰਦਾਰ ਜੈ ਸਿੰਘ ਨਾਂ ਦਾ ਇੱਕ ਮੈਂਬਰ ਪਿਛਾਂਹ ਹਟ ਕੇ ਤੇ ਚੁੱਪ ਹੋ ਕੇ ਦੋਹਾਂ ਧਿਰਾਂ ਦੀਆਂ ਜ਼ੋਰਾਵਰੀ-ਜ਼ਿਆਦਤੀ ਦੀਆਂ ਗੱਲਾਂ ਸੁਣਦਾ, ਉਹਨਾਂ ਦੀਆਂ ਨੀਤੀਆਂ, ਚਾਲਾਂ ਤੇ ਇਛਾਵਾਂ ਨੂੰ ਜਾਚਦਾ ਪਰਖਦਾ ਕੁਝ ਵੇਖ ਕੇ ਕੁਝ ਸੋਚ ਰਿਹਾ ਸੀ। ਉਸ ਦੀ ਨਿਗਾਹ ਗੁਰਦੁਆਰੇ ਦੇ ਗਰੀਬ ਮੈਨੇਜਰ ਦੀ ਨਿਮੋਝੂਣ ਨਿਰਾਸ ਤੇ ਚਿੰਤਾਵਾਨ ਹੋਈ ਸੂਰਤ ਉੱਤੇ ਵਾਰ-ਵਾਰ ਪੈਂਦੀ ਸੀ ਕ੍ਰਿਉਂਕਿ ਉਸੇ ਉੱਤੇ ਟਾਈਪ ਰਾਈਟਰ ਦੀ ਕੀਮਤ ਦੇ ੧੮੦੦ ਰੁਪਏ ਪਾਏ ਜਾਣ ਦੀਆਂ ਸਲਾਹਾਂ ਦੇ ਦੁਪਾਸੀਂ ਆਸਾਰ ਦਿਸ ਰਹੇ ਸਨ।

ਆਖਰ ਸ: ਜੈ ਸਿੰਘ ਉੱਠਿਆ ਤੇ ਰੌਲਾ ਪਾਉਂਦੇ ਇੱਕ ਦੂਜੇ ਦੇ ਗਲ ਪੈਣ ਲਈ ਚਿੜਾਉਣੇ ਟੱਪੇ ਆਖਦੇ ਅਤੇ ਤਾਹਨੇ ਮਿਹਣੇ ਮਾਰਦੇ ਮੈਂਬਰਾਂ ਦੇ ਵਿਚਕਾਰ ਜਾ ਬੈਠਾ ਤੇ ਕਹਿਣ ਲੱਗਾ—

'ਬਈ ! ਤੁਸੀਂ ਦੋਵੇਂ ਧਿਰਾਂ ਟਾਈਪ ਰਾਈਟਰ ਬਾਰੇ ਮੇਰੀ ਗੱਲ ਵੀ ਕੋਈ ਸੁਣੋਗੇ ਜਾਂ ਆਪਣਾ ਰੌਲਾ ਹੀ ਪਾਈ ਜਾਓਗੇ ?

ਉਹਦੀ ਨਿਰਪੱਖ ਤੇ ਨੇਕ ਸ਼ਖਸੀਅਤ ਲਈ ਹਰ ਦਿਲ ਵਿੱਚ ਬਣੇ ਸਤਿਕਾਰ ਨੇ ਰੌਲਾ ਜ਼ਰਾ ਮੱਠਾ ਕਰ ਦਿੱਤਾ ਤੇ ਉਸ ਨੇ ਦੋਹਾਂ ਪ੍ਰਧਾਨਾਂ ਨੂੰ ਮੁਖ਼ਾਤਬ ਕਰਦਿਆਂ ਕਿਹਾ—

"ਟਾਈਪ ਰਾਈਟਰ ਤਾਂ ਕਈ ਦਿਨ ਹੋਏ ਮੇਰੇ ਮੁੰਡੇ ਨੇ ਪੰਜਾਬੀ ਦੀਆਂ ਕੁਝ ਚਿੱਠੀਆਂ ਟਾਈਪ ਕਰਨ ਲਈ ਘਰ ਖੜਿਆ ਸੀ ਤੇ ਤੁਸੀਂ ਐਵੇਂ ਇੱਕ ਦੂਜੇ ਉੱਤੇ ਊਜਾਂ ਲਾਈ ਜਾ ਰਹੇ ਹੋ। ਟਾਈਪ ਰਾਈਟਰ ਮੈਂ ਕਲ੍ਹ ਗੁਰਦੁਆਰੇ ਪਹੁੰਚਾ ਦਿਆਂਗਾ।"

ਸੁਣ ਕੇ ਬਲਦੀ ਤੇ ਪਾਣੀ ਪੈ ਗਿਆ। ਸੁਆਰਥੀ ਤੇ ਸ਼ਰਾਰਤੀ ਨਿਰਾਸ ਹੋ ਗਏ ਤੇ ਸਾਰੇ ਉੱਠ ਕੇ ਘਰੋ-ਘਰੀ ਚਲੇ ਗਏ।

ਦੋ ਕੁ ਮਹੀਨੇ ਹੋਰ ਲੰਘ ਗਏ। ਕਿਸੇ ਨੇ ਟਾਈਪ ਰਾਈਟਰ ਦੀ ਬਾਤ ਨਾ ਪੁੱਛੀ। ਆਖਰ ਇੱਕ ਦਿਨ ਗੁਰਦੁਆਰਾ ਮੈਨੇਜਰ ਟਾਈਪ ਰਾਈਟਰ ਲੈਣ ਲਈ ਸਰਦਾਰ ਜੈ ਸਿੰਘ ਦੇ ਘਰ ਗਿਆ ਤੇ ਸ: ਜੈ ਸਿੰਘ ਨੇ ਮੈਨੇਜਰ ਨੂੰ ਅਠਾਰਾਂ ਸੌ ਰੁਪਏ ਦਾ ਦੂਜੇ ਕਿਸੇ ਆਦਮੀ ਦੇ ਹਿਸਾਬ ਵਿੱਚੋਂ ਦੂਜੇ ਸ਼ਹਿਰ ਦੇ ਸਟੇਟ ਬੈਂਕ ਦਾ ਡਰਾਫਟ ਦੇ ਕੇ ਕਿਹਾ—

"ਟਾਈਪ ਰਾਈਟਰ ਮੈਨੂੰ ਘਰੋਂ ਲੱਭ ਨਹੀਂ ਸਕਿਆ, ਤੁਸਾਂ ਗੁਰਦੁਆਰਾ ਸੈਕਟਰੀ ਨੂੰ ਇਹ ਡਰਾਫਟ ਦੇ ਕੇ ਆਖਣਾ ਕਿ ਉਹ ਨਵਾਂ ਟਾਈਪ ਰਾਈਟਰ ਖਰੀਦ ਲੈਣ।"

"ਸੈਕਟਰੀ ਨੇ ੧੮੦੦ ਰੁਪਏ ਦਾ ਡਰਾਫਟ ਗੁਰਦੁਆਰੇ ਦੇ ਹਿਸਾਬ ਵਿੱਚ ਜਮ੍ਹਾਂ ਕਰਾਉਣ ਲਈ ਬੈਂਕ ਨੂੰ ਭੇਜ ਦਿੱਤਾ।

ਇੱਕ ਦਿਨ ਇੱਕ ਪੁਰਾਣੀ ਅਲਮਾਰੀ ਦੇ ਸਮਾਨ ਨੂੰ ਚੈੱਕ ਕਰਦਿਆਂ ਇੱਕ ਰੱਦੀ ਦੇ ਢੇਰ ਹੇਠ ਦੱਬਿਆ ਉਹੀ ਟਾਈਪ ਰਾਈਟਰ ਮੈਨੇਜਰ ਨੂੰ ਮਿਲ ਗਿਆ। ਉਹ ਹੈਰਾਨ ਰਹਿ ਗਿਆ ਕਿ ਸਰਦਾਰ ਜੈ ਸਿੰਘ ਜੀ ਨੇ ਅਠਾਰਾਂ ਸੌ ਰੁਪਿਆ ਟਾਈਪ ਰਾਈਟਰ ਦੇ ਇਵਜ਼ ਵਿੱਚ ਕਿਵੇਂ ਤੇ ਕਿਉਂ ਭਰ ਦਿੱਤਾ ? ਜਦ ਕਿ ਟਾਈਪ ਰਾਈਟਰ ਇੱਥੇ ਪਿਆ ਹੈ।

ਸਰਦਾਰ ਜੈ ਸਿੰਘ ਦੇ ਠੰਡੇ ਮਿੱਠੇ ਸੁਭਾਅ ਤੋਂ ਉਹਨਾਂ ਦੇ ਦਰਦੀ ਦਿਲ ਤੋਂ ਅਤੇ ਉਹਨਾਂ ਵੱਲੋਂ ਆਪਣੇ ਨਾਲ ਕੀਤੀ ਜਾਂਦੀ ਹਮਦਰਦੀ ਤੋਂ ਮੈਨੇਜਰ ਸਭ ਕੁਝ ਸਮਝ ਗਿਆ ਤੇ ਉਹਨੇ ਇਹ ਵਾਕਿਆ ਗੁਰਦੁਆਰੇ ਦੇ ਸਕੱਤਰ ਨੂੰ ਜਾ ਦੱਸਿਆ। ਉਹ ਦੋਵੇਂ ਇਸ ਗੱਲ ਨੂੰ ਸੋਚ ਕੇ ਬੜੇ ਪ੍ਰਭਾਵਿਤ ਹੋਏ। ਉਹਨਾਂ ਸਿਵਾਏ ਸਰਦਾਰ ਜੈ ਸਿੰਘ ਦੇ ਹੋਰ ਸਾਰੀ ਅੰਤ੍ਰਿੰਗ ਨੂੰ ਬੁਲਾ ਕੇ ਵਾਕਿਆ ਸਭ ਦੇ ਪੇਸ਼ ਕੀਤਾ, ਪਰ ਕੀ ਪ੍ਰਧਾਨ ਤੇ ਕੀ ਹੋਰ ਮੈਂਬਰ ਸ: ਜੈ ਸਿੰਘ ਦੀ ਸ਼ਰਾਫਤ, ਉਦਾਰਤਾ ਅਤੇ **'ਆਪ ਠਗਾਏ ਲੋਕਾਂ ਭਾਣੇ'** ਦੇ ਸਿੱਖ ਜੀਵਨ ਦੇ ਮੁੱਢਲੇ ਅਸੂਲ ਦੀ ਵਰਤੋਂ ਹੁੰਦੀ ਵੇਖ ਅਸ਼ ਅਸ਼ ਕਰ ਉੱਠੇ। ਉਹਨਾਂ ਸਲਾਹ ਕੀਤੀ ਕਿ ਅਠਾਰਾਂ ਸੌ ਰੁਪਏ ਬੈਂਕ 'ਚੋਂ ਲਿਆ ਕੇ ਸਰਦਾਰ ਜੀ ਨੂੰ ਮੋੜਿਆ ਜਾਵੇ ਨਾਲੇ ਉਹਨਾਂ ਦੇ ਧੰਨਵਾਦ ਦਾ ਮਤਾ ਪਾਸ ਕੀਤਾ ਜਾਵੇ।

ਜਦੋਂ ਅਠਾਰਾਂ ਸੌ ਰੁਪਿਆ ਲੈ ਕੇ ਅੰਤ੍ਰਿੰਗ ਸ: ਜੈ ਸਿੰਘ ਦੇ ਘਰ ਗਈ, ਉਹ ਮੈਂਬਰਾਂ ਦੀ ਪੂਰੀ ਆਉ ਭਗਤ ਅਤੇ ਪੂਰਾ ਸਤਿਕਾਰ ਕਰਦੇ ਸਭ ਨੂੰ ਹਸਾਉਂਦੇ ਰਹੇ ਤੇ ਜਦੋਂ ਅਠਾਰਾਂ ਸੌ ਰੁਪਏ ਉਹਨਾਂ ਦੇ ਪੇਸ਼ ਕਰਕੇ ਉਹਨਾਂ ਦੇ ਇਸ ਕਰਤਵ ਦਾ ਧੰਨਵਾਦ ਕੀਤਾ ਗਿਆ ਤਾਂ ਕਹਿਣ ਲੱਗੇ—

ਮੇਰੇ ਵੀਰੋ ! ਦਿਲੋਂ ਤਾਂ ਮੈਂ ਸਖਤ ਨਾਰਾਜ਼ ਹਾਂ ਤੁਸਾਡੇ ਨਾਲ, ਧੜੇ, ਪਾਰਟੀਆਂ ਪਿੱਛੇ ਤੁਸਾਡੀ ਜ਼ਿਆਦਤੀ, ਜ਼ੋਰਾਵਰੀ, ਬੇਇਨਸਾਫੀ ਤੇ ਕੌੜੇ ਕੁਸੈਲੇ ਬਚਨ ਵੇਖ ਸੁਣ ਕੇ ਉਸ ਦਿਨ

ਮੈਂ ਬੜਾ ਦੁਖੀ ਤੇ ਨਿਰਾਸ਼ ਹੋਇਆ ਸਾਂ ਪਰ ਪਿਛੋਂ ਸੋਚਿਆ ਕਿ ਤੁਸਾਡੇ ਨਾਲ ਨਾਰਾਜ਼ ਰਹਿ ਕੇ ਮੈਂ ਰਾਜ਼ੀ ਹੋਰ ਕਿਸ ਨਾਲ ਰਹਾਂਗਾ ?"

"ਦਰਅਸਲ ਮੈਂ ਤੁਸਾਡੀ ਅੰਤ੍ਰਿੰਗ ਦੇ ਯੋਗ ਨਹੀਂ। ਇਸ ਵਾਸਤੇ ਬੜੇ ਅਫਸੋਸ ਨਾਲ ਆਪ ਦੇ ਸਾਥ ਤੋਂ ਨਿਖੜਨ ਲਈ ਆਪਣਾ ਅਸਤੀਫਾ ਪੇਸ਼ ਕਰਦਾ ਹਾਂ। ਤੁਸੀਂ ਮੇਰਾ ਅਸਤੀਫਾ ਪ੍ਰਵਾਨ ਕਰ ਦਿਉ ਤੇ ਆਪ ਦੇ ਮੋੜੇ ਅਤੇ ਅਠਾਰਾਂ ਸੌ ਰੁਪਏ ਮੈਂ ਇਸ ਲਈ ਵਾਪਸ ਲੈ ਲੈਂਦਾ ਹਾਂ ਕਿਉਂਕਿ ਇਹ ਮੇਰੇ ਆਪਣੇ ਨਹੀਂ, ਮੈਂ ਫਲਾਣੇ ਸੇਠ ਤੋਂ ਕਰਜ਼ ਚੁੱਕ ਕੇ ਗੁਰਦੁਆਰੇ ਦੀ ਭੇਟ ਕੀਤੇ ਸਨ।

"ਨਾਲੇ ਟਾਈਪ ਰਾਈਟਰ ਦੇ ਬਾਰੇ ਮੈਂ ਆਪ ਸਭ ਤੋਂ ਆਪ ਦੇ ਸਾਹਮਣੇ ਬੋਲੇ ਝੂਠ ਦੀ ਹੱਥ ਜੋੜ ਕੇ ਮਾਫੀ ਮੰਗਦਾ ਹਾਂ। ਉਮੀਦ ਕਰਦਾ ਹਾਂ ਕਿ ਆਪ ਆਪਣੇ ਸੇਵਕ ਨੂੰ ਜ਼ਰੂਰ ਮਾਫ ਕਰ ਦਿਉਗੇ।"

ਸੁਣ ਕੇ ਪ੍ਰਧਾਨ ਦ੍ਰਵ ਗਿਆ, ਸੈਕਟਰੀ ਦ੍ਰਵ ਗਿਆ, ਸਾਰੇ ਦ੍ਰਵ ਗਏ। ਪ੍ਰਧਾਨ ਦੀਆਂ ਅੱਖਾਂ ਭਰ ਆਈਆਂ। ਉਸ ਨੇ ਹੱਥ ਜੋੜ ਕੇ ਕਿਹਾ, "ਹੇ ਮੇਰੇ ਗੁਰੂ ਕਲਗੀਧਰ ਜੀ—

**"ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥"**

(ਪੰਨਾ ੧੪੨੪/੮)

"ਕਰਜ਼ ਚੁੱਕ ਕੇ ਅਸਾਂ ਖਰੂਦੀਆਂ ਦਾ ਤੇ ਆਪਣੀ ਕੌਮ ਦਾ ਅਮਨ ਕਾਇਮ ਰੱਖਣ ਵਾਲੇ, ਸਾਡੀਆਂ ਊਜਾਂ ਨੂੰ ਆਪਣੇ ਮੱਥੇ ਲਾ ਕੇ ਸਾਨੂੰ ਲੜਨੋਂ ਭਿੜਨੋਂ ਰੋਕ ਦੇਣ ਵਾਲੇ ਗੁਰਸਿੱਖ ਵੀਰ ! ਕੀ ਆਪ ਤੁਸਾਂ ਅਸਤੀਫਾ ਦੇ ਕੇ ਆਪਣੇ ਪੂਜਯ ਗੁਰੂ ਦਾ ਗੁਰਦੁਆਰਾ, ਅਸਾਂ ਨਿਰੀਆਂ ਲੋਥਾਂ ਦੇ ਸਪੁਰਦ ਕਰ ਜਾਣਾ ਏਂ ? ਅਸੀਂ ਸਾਰੇ ਆਪ ਤੋਂ ਮਾਫੀ ਮੰਗਦੇ ਹਾਂ। ਕਿਰਪਾ ਕਰਕੇ ਸਾਨੂੰ ਉਹ ਢੰਗ ਦੱਸੋ ਜਿਸ ਤਰ੍ਹਾਂ ਕਿ ਤੁਸੀਂ ਸਾਡੇ ਸਰਪ੍ਰਸਤ ਬਣੇ ਰਹਿ ਸਕੋ ਤਾਂ ਕਿ ਸਾਡੇ ਅਖੜ ਖਾਂਦੇ ਮਨਾਂ ਅਤੇ ਸ਼ਰਾਰਤੀ ਸਰੀਰਾਂ ਨੂ ਸਦਾ ਤੁਸਾਡੀ ਅਗਵਾਈ ਮਗਰ ਤੁਰਨ ਦਾ ਕਿਸੇ ਤਰ੍ਹਾਂ ਸੁਭਾਗ ਬਣਿਆ ਰਹਿ ਸਕੇ।"

ਪ੍ਰਧਾਨ ਦੇ ਨਿਮਰ ਬਚਨ ਸੁਣ ਕੇ ਸਰਦਾਰ ਜੈ ਸਿੰਘ ਦਾ ਕੋਮਲ ਮਨ ਵਿਸ਼ਾਲ ਕੋਮਲਤਾ ਵਿੱਚ ਆ ਗਿਆ ਤੇ ਉਹਨਾਂ ਕਿਹਾ—

"ਮੇਰੇ ਪ੍ਰਿਯ ਪ੍ਰਧਾਨ ਸਾਹਿਬ ! ਮੈਂ ਆਪ ਦਾ ਸੇਵਕ ਹਾਂ ਤੇ ਸੇਵਾ ਲਈ ਹਾਜ਼ਰ ਹਾਂ, ਪਰ ਜੇ ਸੱਚ ਆਖਾਂ ਤਾਂ ਇਹ ਸੱਚ ਕੌੜਾ ਬੜਾ ਹੈ। ਤੁਸੀਂ ਖਬਰੇ ਮੇਰੇ ਨਾਲ ਨਾਰਾਜ਼ ਹੋ ਜਾਉ। ਪਰ ਸੱਚ ਆਖੇ ਬਿਨਾਂ ਸਾਡੇ ਵਿੱਚ ਆ ਵੜੀ ਇਹ ਕਦੀਮੀ ਬੀਮਾਰੀ ਹਟਣ-ਹਟਾਉਣ ਦੀ ਰੁਚੀ ਪੈਦਾ ਨਹੀਂ ਹੋ ਸਕਣੀ।"

"ਪ੍ਰਚਲਿਤ ਰੂਪ ਵਿੱਚ ਇਸ ਵੇਲੇ ਸਾਡੀ ਕੌਮ ਵਿੱਚ ਜੋ ਕੁਝ ਹੋ ਰਿਹਾ ਹੈ ਉਸ ਨੂੰ ਸਿਰਫ ਗਿਰਾਵਟ ਨਹੀਂ, ਤਬਾਹੀ ਵੱਲ ਤੇਜ਼ ਕਦਮ ਪੁੱਟਦੇ ਜਾਣਾ ਹੀ ਆਖਿਆ ਜਾ ਸਕਦਾ ਹੈ।

ਧਿਆਨ ਕਰੋ ਉਹਨਾਂ ਹਜ਼ਾਰਾਂ ਨਹੀਂ ਲੱਖਾਂ ਸ਼ਹੀਦਾਂ ਦਾ, ਜਿਹੜੇ ਗੁਰਦੁਆਰਿਆਂ ਦੀ ਆਜ਼ਾਦੀ ਪਿੱਛੇ ਆਪਣੀਆਂ ਜਾਨਾਂ ਨਿਛਾਵਰ ਕਰ ਗਏ, ਕੁਰਬਾਨੀਆਂ ਦੇ ਗਏ। ਜਿਨ੍ਹਾਂ ਕੈਦਾਂ ਕੱਟੀਆਂ, ਜਾਇਦਾਦਾਂ ਜ਼ਬਤ ਕਰਾਈਆਂ।

ਯਾਦ ਕਰੋ ਆਪਣੀ ਨਿੱਕੀ ਜਿਹੀ ਕੌਮ ਦੀ ਏਡੀ ਵੱਡੀ ਸਖ਼ਾਵਤ ਨੂੰ, ਜਿਸ ਵਿੱਚ ਪ੍ਰਾਚੀਨ ਸਿੱਖ ਰਾਜੇ, ਮਹਾਰਾਜੇ, ਰਈਸ ਤੇ ਸਰਵ-ਸਾਧਾਰਨ ਸਿੱਖਾਂ ਨੂੰ ਕਦੇ ਗੁਰਦੁਆਰਿਆਂ ਦੀ ਸਦੀਵੀ

ਸੇਵਾ ਕਾਇਮ ਰੱਖਣ ਲਈ ਅਤੇ ਭੁੱਖੀ ਜਨਤਾ ਦੇ ਰਜੇਵੇਂ ਲਈ ਗੁਰਦੁਆਰਿਆਂ ਨੂੰ ਲੰਗਰ ਚਲਾਉਣ ਲਈ ਆਪਣੀਆਂ ਉਹ ਜ਼ਮੀਨਾਂ ਦਾਨ ਕੀਤੀਆਂ ਜਿਨ੍ਹਾਂ ਦੀ ਕੀਮਤ ਅੱਜ ਕਰੋੜਾਂ ਰੁਪਏ ਵਧ ਚੁੱਕੀ ਹੈ।

ਇਸ ਤੋਂ ਬਿਨਾਂ ਅੰਦਾਜ਼ਾ ਲਾਉ ਆਪਣੀ ਕੌਮ ਦੀ ਅਜੋਕੀ ਸਮਾਵਤ ਦਾ। ਪ੍ਰਦੇਸ਼ਾਂ ਵਿੱਚ ਵਸਦੇ, ਵਿਹਾਰ ਤੇ ਨੌਕਰੀਆਂ ਕਰਦੇ ਗੁਰੂ ਚਰਨਾਂ ਦੇ ਆਸ਼ਕ ਸਿੱਖ ਤੇ ਜਾਂ ਦੇਸ਼ ਦੇ ਕਿਰਤੀ ਕਾਮੇ ਤੇ ਸਿੱਖ ਕਿਸਾਨ, ਜਿਹੜੇ ਕਿ ਆਪਣੀ ਥੋੜ੍ਹੀ ਕਿ ਬਹੁਤੀ ਕਮਾਈ ਵਿੱਚੋਂ ਵੀ ਹਰ ਦੁੱਖ-ਸੁੱਖ ਸਮੇਂ ਗੁਰਦੁਆਰਿਆਂ ਦੀ ਸੇਵਾ ਕਰਨੋ ਕਦੇ ਰੁਕੇ ਨਹੀਂ, ਜਿਨ੍ਹਾਂ ਦੀ ਸਮੁੱਚੀ ਸਮਾਵਤ, ਹਰ ਸਾਲ ਦਾ, ਦੋ ਕਰੋੜ ਦੇ ਕਰੀਬ ਰੁਪਿਆ, ਕੌਮ ਨੂੰ ਅਮੀਰ ਬਣਨ ਦੀ ਖ਼ਾਤਰ ਉਸ ਗੁਰਦੁਆਰਾ ਪ੍ਰਬੰਧ ਦੀ ਭੇਟ ਕਰੀ ਜਾ ਰਹੀ ਹੈ, ਜਿਸ ਦੇ ਪ੍ਰਬੰਧਕ ਹੋਰ-ਹੋਰ ਬੇਲੋੜੇ ਕੰਮਾਂ, ਚੋਣਾਂ, ਪਾਰਟੀਆਂ ਤੇ ਜਾਂ ਸ਼ਖਸੀ ਅਧਿਕਾਰਾਂ ਲਈ ਲੜਾਈਆਂ ਵਿੱਚ ਮਸਰੂਫ ਪਰ ਕੌਮ ਦੇ ਭਵਿੱਖ ਵਲੋਂ ਬੇਧਿਆਨ ਹੋ ਕੇ ਕੌਮ ਦੀ ਆਰਥਿਕ ਖੁਸ਼ਹਾਲੀ ਅਤੇ ਧਾਰਮਿਕ ਸਦਾਚਾਰਕ ਉਨਤੀ ਵਿੱਚ ਅੜਿੱਕੇ ਅੜਾ ਕੇ ਸਮੁੱਚੀ ਕੌਮ ਦੀ ਹਾਨੀ ਤੇ ਬਦਨਾਮੀ ਦਾ ਕਾਰਨ ਬਣ ਰਹੇ ਹਨ।

ਖ਼ੈਰ ! ਮੈਂ ਦੂਜੇ ਪਾਸੇ ਦੁਰੇਡਾ ਚਲਾ ਗਿਆ ਪਰ ਮੇਰੀ ਨਿਰਮਾਨ ਜਿਹੀ ਇੱਛਾ ਤੇ ਨਿੱਕੀ ਜਿਹੀ ਅਰਜ਼ ਤੁਸਾਂ ਭਰਾਵਾਂ ਅੱਗੇ ਇਹ ਹੈ ਕਿ ਮੈਨੂੰ ਇਹ ਚੋਣਾਂ ਦਾ ਪ੍ਰਚਲਤ ਢੰਗ ਬਿਲਕੁਲ ਪਸੰਦ ਨਹੀਂ ਜਿਸ ਵਿੱਚ ਸਕੇ ਭਰਾਵਾਂ ਦਾ ਤੇ ਪਿਉ ਪੁੱਤਰਾਂ ਦਾ ਵੀ ਇਤਫ਼ਾਕ ਰੱਖਣ ਦੀ ਥਾਂ ਨਫ਼ਾਕ ਵਧਦਾ, ਲਿਹਾਜ਼ ਲਾਲਚ ਤੇ ਚਤੁਰ ਚਾਲਾਕ ਸੁਆਰਥੀ ਲੋਕਾਂ ਦੀ ਲਾਈ-ਲੁਗਤਾ, ਸਾਧਾਰਨ ਵੋਟਰਾਂ ਨੂੰ ਵਰਗਲਾ ਦਿੰਦੀ, ਸਮੁੱਚੀ ਜਨਤਾ ਵਿੱਚ ਵੋਟਾਂ ਅਤੇ ਵੋਟਰਾਂ ਦੇ ਪਾਏ ਬਖੇੜੇ, ਸਕਿਆਂ ਵਿੱਚ ਨਖੇੜੇ ਪਾ ਦਿੰਦੇ ਤੇ ਸੁਯੋਗਤਾ ਨੂੰ ਪਿਛਾਂਹ ਧੱਕ ਕੇ ਅਯੋਗਤਾ ਅੱਗੇ ਲਿਆ ਖੜੀ ਕੀਤੀ ਜਾਂਦੀ ਹੈ।

ਇਸੇ ਤਰ੍ਹਾਂ ਪਾਰਲੀਮੈਂਟ, ਅਸੈਂਬਲੀਆਂ ਅਤੇ ਮਿਉਂਸਪੈਲਟੀਆਂ ਅਤੇ ਹੋਰ ਕਈ ਤਰ੍ਹਾਂ ਦੀਆਂ ਇਹਨਾਂ ਲੀਹਾਂ ਤੇ ਕਰਾਈਆਂ ਜਾਂਦੀਆਂ ਚੋਣਾਂ ਨੇ ਹੀ ਦੇਸ਼ ਦਾ ਅਮਨ ਬਦਅਮਨੀ ਵਿੱਚ ਵਟਾ ਦਿੱਤਾ ਹੈ ਅਤੇ ਅਤਿ ਲੋੜੀਂਦੇ, ਯੋਗ ਅਤੇ ਦੇਸ਼-ਦਰਦੀ ਲੋਕ ਚੋਣਾਂ ਦੇ ਪ੍ਰਚਲਿਤ ਨਾਕਸ ਢੰਗ ਤੋਂ ਪਿਛਾਂਹ ਖੜ ਕੇ ਦੇਸ਼ ਦੀ ਇਸ ਬਦੀ, ਬਦਹਾਲੀ ਅਤੇ ਬਦ-ਅਮਨੀ ਨੂੰ ਬਿਟ-ਬਿਟ ਤਕਦੇ ਅੱਜ ਨਿਰਾਸ ਹੋ ਰਹੇ ਹਨ।

ਕੀ ਇਸ ਦੁਰਦਸ਼ਾ ਦੀ ਥਾਂ ਚੋਣਾਂ ਸੰਬੰਧੀ ਪ੍ਰਚਲਿਤ ਸਰਕਾਰੀ ਕਾਨੂੰਨ ਦੀ ਹੱਦ ਅੰਦਰ ਰਹਿੰਦਿਆਂ ਕਿਸੇ ਤਰ੍ਹਾਂ ਬਿਨਾਂ ਮੁਕਾਬਲੇ ਸਰਬ ਸੰਮਤੀ ਨਾਲ ਗੁਰਦੁਆਰਾ ਚੋਣਾਂ ਨਹੀਂ ਕਰਾਈਆਂ ਜਾ ਸਕਦੀਆਂ ? ਜਾਂ ਚੋਣਾਂ ਦੇ ਸਾਰੇ ਪੱਖਾਂ ਉੱਤੇ ਸਾਂਝੀ ਵਿਚਾਰ ਕਰਕੇ ਹਰ ਗੁਰਦੁਆਰੇ ਦਾ ਚੋਣ ਪ੍ਰਬੰਧ ਉਹਨਾਂ ਵਿਅਕਤੀਆਂ ਦੇ ਅਧਿਕਾਰ ਵਿੱਚ ਨਹੀਂ ਸੌਂਪਿਆ ਜਾ ਸਕਦਾ ਜਿਹੜੇ ਸਰਬ ਸਾਂਝੇ ਤੇ ਸਰਬ ਪ੍ਰਿਯ ਹੋਣ, ਜਿਨ੍ਹਾਂ ਦੀ ਨਿਰਪੱਖਤਾ, ਯੋਗਤਾ, ਹਰ ਪਾਰਟੀ ਦੇ ਹਰ ਸ਼ਖਸ ਨਾਲ ਨਿਆਂ ਕਰਨ ਦੀ ਇੱਛਾ ਦਾ ਸਤਿਕਾਰ ਵਿਰੋਧੀ ਦਿਲਾਂ ਤੇ ਪੰਥ ਵਿੱਚ ਬਣ ਗਏ ਕਈ ਦਲਾਂ ਦੀਆਂ ਪਾਰਟੀਆਂ ਵਿੱਚ ਵੀ ਸਮਾਇਆ ਹੋਵੇ।

ਸ਼ਾਇਦ ਇਸ ਬਾਰੇ ਤੁਸੀਂ ਆਖੋਗੇ ਕਿ ਅਜਿਹੇ ਸੁਯੋਗ ਆਦਮੀ ਇਸ ਵੇਲੇ ਮਿਲਣੇ ਦੁਰਲੱਭ ਹਨ ਪਰ ਮੈਂ ਕਹਿੰਦਾ ਹਾਂ ਕਿ ਜੇ ਦੁਰਲੱਭ ਹੋਣ ਤਾਂ ਸੁਲੱਭ ਹੋ ਸਕਦੇ ਹਨ। ਥੋੜ੍ਹਾ ਜਿਹਾ ਦ੍ਰਿਸ਼ਟੀਕੋਣ ਬਦਲਣ ਦੀ ਲੋੜ ਜ਼ਰੂਰ ਪਏਗੀ। ਉਹ ਇਸ ਤਰ੍ਹਾਂ ਕਿ—

ਅਸੀਂ ਬਹੁਤਾ ਆਪਣੀ ਖ਼ਾਤਰ ਤੇ ਥੋੜ੍ਹਾ ਕੌਮ ਦੀ ਖ਼ਾਤਰ, ਹਰ ਵੇਲੇ ਦੇ ਮਾਨਸਿਕ ਚਿਤਵਨ ਵਿੱਚੋਂ ਚੰਗਿਆਈ ਦਾ ਚੋਖਾ ਭਾਗ ਚਿੰਤਨ ਕਰਨ ਉੱਤੇ ਜੇ ਪੂਰਾ ਕਾਬੂ ਰੱਖ ਸਕੀਏ ਤਾਂ ਘੰਟਿਆਂ ਦਾ ਇਹ ਕਾਬੂ ਦਿਨਾਂ ਲਈ ਅਤੇ ਦਿਨਾਂ ਦਾ ਕਾਬੂ ਮਹੀਨਿਆਂ ਲਈ ਬਦੀ, ਬੁਰਾਈ ਤੇ ਬੇਇਨਸਾਫੀ ਲਈ ਸਾਡੇ ਅੰਦਰ ਪੂਰੀ ਨਫਰਤ ਪੈਦਾ ਕਰ ਦੇਵੇਗਾ ਤੇ ਇਹ ਸਾਡੇ ਅੰਦਰ ਸਦਾਚਾਰਕ ਤੇ ਧਾਰਮਕ ਜੀਵਨ ਨਾਲ ਬਾਹਰਲੇ ਦਿਖਾਵੇ ਦੀ ਥਾਂ ਅੰਦਰੂਨੀ ਪਿਆਰ ਤੇ ਮਾਨਸਿਕ ਪਾਵਨਤਾ ਪੈਦਾ ਕਰੇਗਾ।

ਤੇ ਇਹ ਨਿਰਸੰਦੇਹ ਹੈ ਕਿ ਗੁਰਦੁਆਰਿਆਂ ਦਾ ਅਤੇ ਸਿੱਖੀ ਜੀਵਨ ਦਾ ਮੁੱਖ ਮੰਤਵ ਹੀ ਬੁਨਿਆਦੀ ਤੌਰ ਤੇ ਧਰਮ ਸਦਾਚਾਰ ਨਾਲ ਅੰਦਰੂਨੀ ਪਿਆਰ ਪੈਦਾ ਕਰਨਾ ਸੀ ਤੇ ਕਰਨਾ ਹੈ।

ਜੇ ਸਾਡੀ ਕੌਮ ਦਾ ਕੁਝ ਭਾਗ ਇਸ ਅਵਸਥਾ ਤੇ ਪਹੁੰਚ ਜਾਏ ਤਾਂ ਸਾਡੀ ਇਹ ਮਨਚਿੰਦੀ ਇੱਛਾ ਅਵੱਸ਼ ਪੂਰੀ ਹੋ ਸਕੇਗੀ। ਫਿਰ ਇਹੋ ਜਿਹੇ ਸੁਯੋਗ ਸੱਜਣ ਵਿਰਲੇ ਟਾਵੇਂ ਨਹੀਂ, ਸਗੋਂ ਬਹੁਗਿਣਤੀ ਵਿੱਚ ਸੁਲੱਭ ਹੋ ਜਾਣਗੇ। ਨਾਲ ਇਸ ਅਵਸਥਾ ਵਿੱਚ ਸਾਨੂੰ ਉਨਤ ਕਰਨ ਲਈ ਕਾਦਰ, ਕੁਦਰਤ ਸਾਡੇ ਗੁਰੂ ਸਾਹਿਬਾਨਾ ਦੀ ਅਦਿੱਖ ਆਤਮਕਤਾ ਅਤੇ ਸਾਡਾ ਸਾਰਾ ਆਲਾ-ਦੁਆਲਾ ਇਸ ਮੰਤਵ ਲਈ ਸਾਡੀ ਮਦਦ ਕਰੇਗਾ ਕਿਉਂਕਿ ਕੁਦਰਤ ਦਾ ਇਹ ਅਟੱਲ ਅਸੂਲ ਹੈ ਕਿ **'ਸਚੇ ਦਿਲੋਂ ਜੋ ਚਿਤਵੋਗੇ ਸੋ ਬਣਦੇ ਜਾਉਗੇ, ਜੋ ਚਾਹੋਂਗੇ ਸੋ ਪਾਉਂਗੇ।'**

ਸਾਡੇ ਪੰਚਮ ਪਾਤਸ਼ਾਹ ਇਸੇ ਲਈ ਗੁਰਦੁਆਰਿਆਂ ਲਈ ਤੇ ਗੁਰਦੁਆਰੇ ਦੇ ਇਹੋ ਜਿਹੇ ਸੇਵਾਦਾਰਾਂ ਦੇ ਸੁਲੱਭ ਹੋਣ ਦੀ ਸਾਡੀ ਅਗਵਾਈ ਕਰਨ ਲਈ ਸਾਨੂੰ ਪ੍ਰੇਰਨਾ ਦਿੰਦੇ ਫੁਰਮਾਉਂਦੇ ਹਨ—

**'ਆਪਹੁ ਕਛੂ ਨ ਹੋਇ, ਪ੍ਰਭ ਨਦਰਿ ਨਿਹਾਲੀਐ॥**
**ਮੋਹਿ ਨਿਰਗੁਣਿ ਦਿਚੈ ਥਾਉ, ਸੰਤ ਧਰਮਸਾਲੀਐ॥'** (ਪੰਨਾ ੫੧੮/੧੫)

---

# ਰਹਿਣੀ ਰਹੇ ਸੋਈ ਸਿੱਖ ਮੇਰਾ

ਇੱਕ ਦਿਨ ਸੁਪਰਿੰਟੈਂਡੈਂਟ ਪੁਲੀਸ ਦੇ ਹੈੱਡ ਕਲਰਕ ਨੇ ਭਾਈ ਗੋਪਾਲ ਸਿੰਘ ਨੂੰ ਆਪਣੇ ਦਫਤਰ ਬੁਲਾਇਆ ਅਤੇ ਇੱਕ ਬਕਸਾ ਸਾਹਿਬ (ਸੁਪਰਿੰਟੈਂਡੈਂਟ ਪੁਲੀਸ) ਦੇ ਬੰਗਲੇ ਛੱਡ ਆਉਣ ਲਈ ਕਿਹਾ। ਭਾਈ ਗੋਪਾਲ ਸਿੰਘ ਨੂੰ ਬਕਸੇ ਤੇ ਕੁਝ ਸ਼ੱਕ ਜਿਹਾ ਪੈ ਗਿਆ। ਉਸ ਨੇ ਹੈੱਡ ਕਲਰਕ ਨੂੰ ਪੁੱਛਿਆ ਕਿ ਇਸ ਬਕਸੇ ਵਿੱਚ ਕੀ ਹੈ ? ਹੈੱਡ ਕਲਰਕ ਗੋਪਾਲ ਸਿੰਘ ਨੂੰ ਇੱਕ ਅੰਗ੍ਰੇਜ਼ੀ ਵਿੱਚ ਲਿਖੀ ਲਿਸਟ ਸੁਨਾਉਣ ਲੱਗ ਪਿਆ। ਗੋਪਾਲ ਸਿੰਘ ਨੇ ਕਿਹਾ ਕਿ ਮੈਨੂੰ ਅੰਗਰੇਜ਼ੀ ਨਹੀਂ ਆਉਂਦੀ। ਇਸ ਲਈ ਦੇਸੀ ਬੋਲੀ ਵਿੱਚ ਸਮਝਾਉ।

ਹੈੱਡ ਕਲਰਕ ਨੇ ਜੋ ਕੁਝ ਉਸ ਬਕਸੇ ਵਿੱਚ ਸੀ ਦੱਸ ਦਿੱਤਾ ਅਤੇ ਕਿਹਾ ਕਿ ਇਸ ਵਿੱਚ ਇੱਕ ਵੱਡਾ ਡੱਬਾ ਸਿਗਰਟਾਂ ਦਾ ਹੈ। ਸਿਗਰਟਾਂ ਦਾ ਨਾਂ ਸੁਣਦੇ ਹੀ ਭਾਈ ਗੋਪਾਲ ਸਿੰਘ ਨੇ ਬਕਸਾ ਲੈ ਜਾਣ ਤੋਂ ਇਨਕਾਰ ਕਰ ਦਿੱਤਾ। ਉਸ ਨੇ ਹੈੱਡ ਕਲਰਕ ਨੂੰ ਸਾਫ-ਸਾਫ ਕਹਿ ਦਿੱਤਾ ਕਿ ਗੁਰੂ ਦੇ ਸਿੱਖ ਵਾਸਤੇ ਸਿਗਰਟ, ਤੰਬਾਕੂ ਆਦਿ ਬੱਜਰ ਕੁਰਹਿਤ ਹੈ। ਇਸ ਲਈ ਮੈਂ ਇਸ ਬਕਸੇ ਨੂੰ ਚੁੱਕ ਕੇ ਨਹੀਂ ਲਿਜਾ ਸਕਦਾ।

ਹੈੱਡ ਕਲਰਕ ਨੇ ਭਾਈ ਗੋਪਾਲ ਸਿੰਘ ਨੂੰ ਕਿਹਾ ਕਿ ਭਾਈ ਸਾਹਿਬ ਤੁਸੀਂ ਇੱਕ ਸਿਪਾਹੀ ਹੋ ਅਤੇ ਸਾਹਿਬ ਬਹੁਤ ਵੱਡਾ ਅੰਗਰੇਜ਼ ਅਫ਼ਸਰ ਹੈ। ਜੇ ਉਸ ਨੂੰ ਪਤਾ ਲੱਗ ਗਿਆ ਕਿ ਤੁਸੀਂ ਹੁਕਮ ਅਦੂਲੀ (ਹੁਕਮ ਮੰਨਣ ਤੋਂ ਇਨਕਾਰ) ਕੀਤੀ ਹੈ ਤਾਂ ਉਹ ਤੁਹਾਨੂੰ ਇੱਕਦਮ ਨੌਕਰੀ ਤੋਂ ਕੱਢ ਦੇਵੇਗਾ।

ਭਾਈ ਗੋਪਾਲ ਸਿੰਘ ਨੇ ਉੱਤਰ ਦਿੱਤਾ ਕਿ ਮੈਨੂੰ ਨੌਕਰੀ-ਨੂਕਰੀ ਦੀ ਕੋਈ ਪਰਵਾਹ ਨਹੀਂ। ਮੈਂ ਇੱਥੇ ਕੁਝ ਛਿੱਲੜਾਂ (ਰੁਪਈਆਂ) ਦੀ ਖਾਤਰ ਆਪਣਾ ਧਰਮ ਵੇਚਣ ਨਹੀਂ ਆਇਆ।

ਭਾਈ ਗੋਪਾਲ ਸਿੰਘ ਦਾ ਇਹ ਉੱਤਰ ਸੁਣ ਕੇ ਹੈੱਡ ਕਲਰਕ ਦਲੀਲ ਦੇਣ ਲੱਗਾ ਕਿ ਭਾਈ ਸਾਹਿਬ ਦੇਖੋ ਇਹ ਬਕਸਾ ਹੈ। ਇਸ ਵਿੱਚ ਕਈ ਚੀਜ਼ਾਂ ਹਨ, ਜਿਨ੍ਹਾਂ ਵਿੱਚੋਂ ਇੱਕ ਸਿਗਰਟਾਂ ਦਾ ਵੀ ਡੱਬਾ ਹੈ। ਸਿਗਰਟਾਂ ਦੇ ਡੱਬੇ ਅੰਦਰ ਛੋਟੀਆਂ-ਛੋਟੀਆਂ ਡੱਬੀਆਂ ਹਨ ਅਤੇ ਫਿਰ ਕਿਧਰੇ ਜਾ ਕੇ ਉਨ੍ਹਾਂ ਵਿੱਚ ਸਿਗਰਟਾਂ ਹਨ। ਤੁਹਾਡਾ ਤੇ ਹੱਥ ਸਿਗਰਟਾਂ ਨੂੰ ਲੱਗਣਾ ਹੀ ਨਹੀਂ। ਤੁਸੀ ਤੇ ਸਿਰਫ ਬਕਸਾ ਹੀ ਚੁੱਕ ਕੇ ਲਿਜਾਣਾ ਹੈ। ਇਸ ਵਿੱਚ ਕੀ ਹਰਜ਼ ਹੈ ?...(ਕੁੱਝ ਦੇਰ ਰੁਕ ਕੇ)...ਜੇ ਤੁਸੀ ਬਕਸੇ ਨੂੰ ਵੀ ਹੱਥ ਨਹੀ ਲਾਉਣਾ ਚਾਹੁੰਦੇ ਤਾਂ ਇਸ ਨੂੰ ਆਪਣੀ ਡਾਂਗ ਨਾਲ ਅੜੰਗ ਲਉ। ਡਾਂਗ (ਲਾਠੀ) ਮੋਢੇ ਤੇ ਰੱਖ ਲਓ ਅਤੇ ਬਕਸਾ ਪਿੱਛੇ ਲਟਕਦਾ ਰਹੇਗਾ।

ਭਾਈ ਗੋਪਾਲ ਸਿੰਘ ਬੋਲਿਆ ਕਿ ਜੇ ਕੋਈ ਤੁਹਾਨੂੰ ਕਹੇ ਕਿ ਇਸ ਤਰ੍ਹਾਂ ਸੋਟੀ ਨਾਲ ਲਟਕਾ ਕੇ ਟੱਟੀ ਭਰਿਆ ਡੱਬਾ ਚੁੱਕ ਕੇ ਲੈ ਜਾਓ ਤਾਂ ਕੀ ਤੁਸੀਂ ਲੈ ਜਾਓਗੇ ?

ਹੈੱਡ ਕਲਰਕ ਕੋਈ ਉੱਤਰ ਨਾ ਦੇ ਸਕਿਆ। ਉਸ ਨੇ ਭਾਈ ਗੋਪਾਲ ਸਿੰਘ ਨੂੰ ਪਹਿਰੇ ਤੇ ਭੇਜ ਦਿੱਤਾ ਅਤੇ ਸਾਹਿਬ ਕੋਲ ਉਸ ਦੇ (ਗੋਪਾਲ ਸਿੰਘ) ਹੁਕਮ ਨਾ ਮੰਨਣ ਦੀ ਰਿਪੋਰਟ ਕਰ ਦਿੱਤੀ। ਸਾਹਿਬ ਨੇ ਗੋਪਾਲ ਸਿੰਘ ਨੂੰ ਆਪਣੇ ਦਫ਼ਤਰ ਬੁਲਾਇਆ ਅਤੇ ਇਉਂ ਕਿਹਾ—

"ਵੈਲ ਗੋਪਾਲ ਸਿੰਘ ! ਹਮ ਟੁਮ (ਤੁਮ) ਪਰ ਬਹੁਟ (ਬਹੁਤ) ਖੁਠ (ਖੁਸ਼) ਹੈਂ। ਹਮ ਐਸਾ ਹੀ ਆਡਮੀ (ਆਦਮੀ) ਪਸੰਡ (ਪਸੰਦ) ਕਰਟਾ (ਕਰਤਾ) ਜੋ ਆਪਨੇ ਪ੍ਰਿੰਸੀਪਲ (ਅਸੂਲ) ਕਾ ਪੱਕਾ ਹੈ। ਯਹੀ ਵਜ੍ਹਾ ਹੈ ਕਿ ਮੈਂ ਤੁਮ ਕੇ ਸਿਵਾ ਕਿਸੀ ਔਰ ਕੋ ਅਪਨੇ ਕਾਮ ਕੇ ਲੀਏ ਨਹੀ ਕਹਿਟਾ (ਕਹਿਤਾ) ਵੈਲ ! (ਅੱਛਾ)।

ਗੋਪਾਲ ਸਿੰਘ ਨੇ ਦਫ਼ਤਰੋਂ ਬਾਹਰ ਆਉਂਦਿਆਂ ਆਪਣੇ ਮਨ ਵਿੱਚ ਅਰਦਾਸ ਦੇ ਇਹ ਸ਼ਬਦ ਦੁਹਰਾਏ—

**"ਸ਼ੁਕਰ ਤੇਰਾ ਸਤਿਗੁਰੂ। ਸਿੱਖੀ ਕੇਸਾਂ ਸਵਾਸਾਂ ਸੰਗ ਨਿਭਹੇ।"**